

ੴ ਸਤਿਗੁਰ ਪ੍ਰਸਾਦਿ ॥



# ਮਾਤਾ ਸਾਹਿਬ ਕੌਰ ਜੀ

ਡਾ. ਦੇਵਿੰਦਰ ਕੁਮਾਰ ਵਰਮਾ

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼—437
ਗੁਰੂ ਨਾਨਕ ਦੇਵ ਮਿਸ਼ਨ ਦੁਆਰਾ ਪ੍ਰਕਾਸ਼ਿਤ ਕੀਤਾ ਗਿਆ ।

ਮੁੱਲ : 4-00 ਰੁਪਏ

## PREFACE

Guru Nanak Dev Mission was formed in 1963 with Dr. Ganda Singh as President. The main aim of the Mission is to publish the tracts connected with Sikhism, Gurbani and Sikh History. It was also decided by Guru Nanak Dev Mission to publish the research papers, awarded prizes by Dr. Ganda Singh Memorial Trust, as tracts. In pursuance of the said aim, research paper 'Mata Sahib Kaur Ji' written by Dr. Devinder Kumar Verma is being published as tract No. 437.

Mission is grateful to Prof. Mohinder Singh for his co-operation and help in publishing the tract.

Guru Nanak Dev Mission
Patiala

# ਮਾਤਾ ਸਾਹਿਬ ਕੌਰ ਜੀ

ਡਾ. ਦੇਵਿੰਦਰ ਕੁਮਾਰ ਵਰਮਾ*

ਪੁਰਾਤਨ ਸਮੇਂ ਤੋਂ ਹੀ ਇਸਤਰੀ ਦਾ ਸਮਾਜ ਦੀ ਉਸਾਰੀ ਵਿਚ ਮਹੱਤਵਪੂਰਨ ਯੋਗਦਾਨ ਰਿਹਾ ਹੈ ਪਰੰਤੂ ਸਮਾਜ ਵਿਚ ਉਸ ਦਾ ਸਥਾਨ ਸਦਾ ਹੀ ਬਦਲਦਾ ਰਿਹਾ ਹੈ। ਪੁਰਾਤਨ ਸਮੇਂ ਵਿਚ ਇਸਤਰੀ ਨੂੰ ਮਰਦਾਂ ਦੇ ਬਰਾਬਰ ਸਥਾਨ ਪ੍ਰਾਪਤ ਸੀ। ਮੁਗਲਾਂ ਦੇ ਰਾਜ ਸਮੇਂ ਉਸ ਨੂੰ ਉਸ ਸਥਾਨ ਤੋਂ ਵੰਚਿਤ ਰਖਿਆ ਗਿਆ ਪਰੰਤੂ ਸਿੱਖ ਸਮਾਜ ਵਿਚ ਇਸਤਰੀ ਨੂੰ ਸਨਮਾਨ ਯੋਗ ਸਥਾਨ ਪ੍ਰਾਪਤ ਰਿਹਾ ਹੈ। ਸਿੱਖ ਗੁਰੂ ਸਾਹਿਬਾਨ ਨੇ ਵੀ ਇਸਤਰੀ ਨੂੰ ਸਨਮਾਨਿਤ ਥਾਂ ਦੇਣ ਦਾ ਪ੍ਰਚਾਰ ਕੀਤਾ। 'ਆਸਾ ਦੀ ਵਾਰ' ਵਿਚ ਗੁਰੂ ਨਾਨਕ ਸਾਹਿਬ ਜੀ ਫੁਰਮਾਉਂਦੇ ਹਨ :

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵਿਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥
ਨਾਨਕ ਭੰਡੈ ਬਾਹਰਾ ਏਕੋ ਸਾਚਾ ਸੋਇ ॥[1]

ਇਸਤਰੀ ਤੋਂ ਹੀ ਮਨੁੱਖ ਜਨਮ ਲੈਂਦਾ ਹੈ, ਇਸਤਰੀ ਨਾਲ ਹੀ ਮਨੁੱਖ ਦਾ ਵਿਆਹ ਹੁੰਦਾ ਹੈ, ਇਸਤਰੀ ਦੀ ਸੰਗਤ ਵਿਚ ਉਹ ਰਹਿੰਦਾ ਹੈ ਅਤੇ ਇਸਤਰੀ ਜੋ ਰਾਜਿਆਂ ਤੇ ਮਹਾਂਪੁਰਸ਼ਾਂ ਦੀ ਜਨਮਦਾਤਾ ਹੈ, ਨੂੰ ਨੀਵਾਂ ਨਹੀਂ ਸਮਝਣਾ ਚਾਹੀਦਾ।

ਗੁਰੂ ਸਾਹਿਬਾਨ ਨੇ ਆਪਣੀਆਂ ਸਿਖਿਆਵਾਂ ਰਾਹੀਂ ਇਸਤਰੀ ਨੂੰ ਸਮਾਜ ਵਿਚ ਯੋਗ ਸਥਾਨ ਹਾਸਲ ਕਰਨ ਲਈ ਜਾਗਰੂਪ ਕੀਤਾ। ਮੁੱਢ ਵਿਚ ਉਹਨਾਂ ਦਾ ਘੇਰਾ ਧਾਰਮਿਕ ਅਤੇ ਸਮਾਜਿਕ ਖੇਤਰ ਤਕ ਹੀ ਸੀਮਿਤ ਸੀ, ਇਹੋ ਕਾਰਨ ਹੈ ਕਿ ਗੁਰੂਆਂ ਦੇ ਸਮੇਂ ਇਸਤਰੀ ਨੇ ਧਾਰਮਿਕ ਖੇਤਰ ਵਿਚ ਆਪਣਾ ਨਾਂ ਰੌਸ਼ਨ ਕੀਤਾ। ਉਸ ਸਮੇਂ ਉਹ ਯੋਗ ਮਾਤਾ, ਸੁਘੜ

---

* ਸੀਨੀਅਰ ਲੈਕਚਰਾਰ, ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

1. ਗੁਰੂ ਅਰਜਨ (ਸੰਪਾਦਿਤ), 'ਸ੍ਰੀ ਗੁਰੂ ਗ੍ਰੰਥ ਸਾਹਿਬ', 'ਆਸਾ ਦੀ ਵਾਰ' ਮਹਲਾ ਪਹਿਲਾ ਪੰਨਾ 473.

ਸਿਆਣੀ ਭੈਣ ਅਤੇ ਸੇਵਾ ਦੀ ਪੁੰਜ ਪਤਨੀ ਦੇ ਰੂਪ ਵਿਚ ਬੜੇ ਸੁਚੱਜੇ ਅਤੇ ਸੁਲਝੇ ਹੋਏ ਰੂਪ ਵਿਚ ਵਿਚਰਦੀ ਰਹੀ । ਉਸ ਨੇ ਨਾ ਸਿਰਫ ਆਪਣੇ ਪਰਿਵਾਰ ਦੀ ਹੀ ਸਗੋਂ ਸਮੁਚੇ ਸਮਾਜ ਦੀ ਤਨੋਂ ਮਨੋਂ ਸੇਵਾ ਕੀਤੀ । ਇਥੇ ਕੁੱਝ ਕੁ ਮਹਾਨ ਸਿੱਖ ਇਸਤਰੀਆਂ ਦੇ ਨਾਂ ਦੇਣਾ ਯੋਗ ਹੋਵੇਗਾ । ਮਾਤਾ ਤ੍ਰਿਪਤਾ, ਬੇਬੇ ਨਾਨਕੀ, ਮਾਤਾ ਸੁਲੱਖਣੀ, ਮਾਤਾ ਖੀਵੀ, ਬੀਬੀ ਅਮਰੋ, ਬੀਬੀ ਭਾਨੀ, ਮਾਤਾ ਗੰਗਾ, ਮਾਤਾ ਨਾਨਕੀ, ਮਾਤਾ ਗੁਜਰੀ, ਮਾਤਾ ਅਜੀਤ ਕੌਰ, ਮਾਤਾ ਸੁੰਦਰ ਕੌਰ ਅਤੇ ਮਾਤਾ ਸਾਹਿਬ ਕੌਰ । ਅਜਿਹੀਆਂ ਇਸਤਰੀਆਂ ਵਿਚ ਮਾਤਾ ਸਾਹਿਬ ਕੌਰ ਜੀ ਦਾ ਸਿੱਖ ਇਤਿਹਾਸ ਵਿਚ ਸਨਮਾਨਿਤ ਸਥਾਨ ਹੈ ।

ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਦੇ ਦਸਵੇਂ ਅਤੇ ਆਖਰੀ ਗੁਰੂ ਸਨ । ਉਹਨਾਂ ਦਾ ਗੁਰੂ ਕਾਲ (1675-1708 ਈ.) ਸਿੱਖ ਇਤਿਹਾਸ ਵਿਚ ਅਤਿਅੰਤ ਮਹੱਤਵਪੂਰਣ ਹੈ । ਉਹ ਅਧਿਆਤਮਿਕ ਨੇਤਾ, ਉੱਚ ਕੋਟੀ ਦੇ ਸੰਗਠਨਕਰਤਾ, ਜਮਾਂਦਰੂ ਸੈਨਾਨਾਇਕ, ਪ੍ਰਤਿਭਾਸ਼ਾਲੀ ਵਿਦਵਾਨ ਅਤੇ ਉੱਤਮ ਸੁਧਾਰਕ ਸਨ । ਗੁਰੂ ਜੀ ਦੇ ਵਿਆਹ ਸੰਬੰਧੀ ਵੱਖ-ਵੱਖ ਵਿਦਵਾਨਾਂ ਦੇ ਵੱਖ ਵੱਖ ਵਿਚਾਰ ਹਨ । ਕੁੱਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਉਹਨਾਂ ਦੋ ਵਿਆਹ ਕੀਤੇ ਅਤੇ ਕੁਝ ਇਹ ਮੰਨਦੇ ਹਨ ਕਿ ਉਹਨਾਂ ਤਿੰਨ ਵਿਆਹ ਕੀਤੇ । ਪਰ ਇਹ ਵਿਚਾਰ ਪ੍ਰਵਾਣਤ ਹੈ ਕਿ ਗੁਰੂ ਸਾਹਿਬ ਨੇ ਦੋ ਵਿਆਹ ਕੀਤੇ ਅਤੇ ਉਹਨਾਂ ਦੀ ਤੀਸਰੀ ਪਤਨੀ 'ਕੁਆਰੇ ਡੋਲੇ' ਦੇ ਰੂਪ ਵਿਚ ਉਹਨਾਂ ਦੇ ਪਰਿਵਾਰ ਵਿਚ ਰਹੀ ।

ਗੁਰੂ ਗੋਬਿੰਦ ਸਿੰਘ ਜੀ ਦੇ ਪਹਿਲੇ ਦੋ ਮਹਿਲ ਮਾਤਾ ਅਜੀਤ ਕੌਰ ਅਤੇ ਮਾਤਾ ਸੁੰਦਰ ਕੌਰ ਜੀ ਸਨ । 1673 ਈ. ਵਿਚ ਜਦੋਂ ਗੋਬਿੰਦ ਦਾਸ ਜੀ ਲਗਪਗ ਸੱਤ ਵਰ੍ਹਿਆਂ ਦੇ ਸਨ, ਗੁਰੂ ਤੇਗ ਬਹਾਦਰ ਜੀ ਨੇ ਉਹਨਾਂ ਦੀ ਮੰਗਣੀ ਲਾਹੌਰ ਦੇ ਹਰਜਸ ਮਲ, ਸੁਭੀਖੀਏ ਖੱਤਰੀ ਦੀ ਪੁੱਤਰੀ ਜੀਤੋ (ਅਜੀਤ ਕੌਰ) ਨਾਲ ਕਰ ਦਿੱਤੀ ।[2] 21 ਜੂਨ, 1677 ਈ.[3] ਵਿਚ ਕਿਰਪਾਲ ਚੰਦ ਨੇ ਮਾਤਾ ਗੁਜਰੀ ਅਤੇ ਮਾਤਾ ਨਾਨਕੀ ਜੀ ਦੀ ਸਲਾਹ ਨਾਲ ਗੁਰੂ ਸਾਹਿਬ ਦਾ ਵਿਆਹ ਮਾਤਾ ਅਜੀਤ ਕੌਰ ਨਾਲ ਸਿੱਖ ਮਰਯਾਦਾ ਅਨੁਸਾਰ ਕਰਨ ਦਾ

---

2. ਸਰੂਪਦਾਸ ਕੌਸ਼ਿਸ਼, 'ਗੁਰੂ ਕੀਆਂ ਸਾਖੀਆਂ' (ਸੰਪਾਦਿਤ) ਪਿਆਰਾ ਸਿੰਘ ਪਦਮ ਅਤੇ ਗਿਆਨੀ ਗਰਜਾ ਸਿੰਘ ਪਟਿਆਲਾ 1986, ਪੰਨਾ [illegible]1; ਕੰਇਰ ਸਿੰਘ, 'ਗੁਰਬਿਲਾਸ ਪਾਤਸ਼ਾਹੀ ਦਸ' (ਸੰ.), ਸ਼ਮਸ਼ੇਰ ਸਿੰਘ ਅਸ਼ੋਕ, ਪਟਿਆਲਾ, 1968, ਪੰਨਾ 61; ਰਾਮ ਸੁਖ ਰਾਓ, 'ਸ੍ਰੀ ਫਤਿਹ ਪ੍ਰਤਾਪ ਪ੍ਰਭਾਕਰ' (ਸੰਪਾਦਿਤ), ਜੋਗਿੰਦਰ ਕੌਰ, ਪਟਿਆਲਾ 198[illegible], ਪੰਨਾ 207; ਗਿਆਨੀ ਗਿਆਨ ਸਿੰਘ, 'ਤਵਾਰੀਖ ਗੁਰੂ ਖਾਲਸਾ', ਪਟਿਆਲਾ, 1970, ਪੰਨੇ 692-97, 762; ਮੈਕਾਲਿਫ, ਸਿੱਖ ਰਿਲੀਜਨ, ਆਕਸਫੋਰਡ, 1909, ਭਾਗ 5, ਪੰਨਾ 2; ਭਾਈ ਕਾਨ੍ਹ ਸਿੰਘ, 'ਗੁਰ ਸ਼ਬਦ ਰਤਨਾਕਰ ਮਹਾਨਕੋਸ਼,' ਪਟਿਆਲਾ, 1930, ਪੰਨਾ 1572.
3. ਭਾਈ ਕਾਨ੍ਹ ਸਿੰਘ, 'ਓਹੀ' ਪੰਨਾ 1572.

ਪ੍ਰਬੰਧ ਕੀਤਾ ।[4] ਉਹਨਾਂ ਦੇ ਤਿੰਨ ਸਾਹਿਬਜ਼ਾਦੇ : ਜੁਝਾਰ ਸਿੰਘ (1690 ਈ.) ਜ਼ੋਰਾਵਰ ਸਿੰਘ (1696 ਈ.) ਅਤੇ ਫਤਿਹ ਸਿੰਘ (1699 ਈ.) ਪੈਦਾ ਹੋਏ । ਮਾਤਾ ਅਜੀਤ ਕੌਰ ਨੇ ਆਪਣਾ ਸਾਰਾ ਜੀਵਨ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਆਨੰਦਪੁਰ ਸਾਹਿਬ ਵਿਚ ਹੀ ਬਿਤਾਇਆ । ਉਹ 13 ਅਗਸਤ 1700 ਈ. ਨੂੰ ਪਰਲੋਕ ਸਿਧਾਰ ਗਏ ।[5] ਉਹਨਾਂ ਦੀ ਸਮਾਧ ਆਨੰਦਪੁਰ ਸਾਹਿਬ ਵਿਚ ਅੰਗਮਪੁਰ ਦੇ ਸਥਾਨ ਤੇ ਹੈ ।

ਮਾਤਾ ਸੁੰਦਰੀ ਜੀ ਲਾਹੌਰ ਵਾਸੀ ਰਾਮ ਸਰਨ ਖੱਤਰੀ ਦੀ ਸੰਤਾਨ ਸਨ । ਇਹਨਾਂ ਦਾ ਵਿਆਹ ਬੜੇ ਠਾਠ-ਬਾਠ ਨਾਲ ਗੁਰੂ ਗੋਬਿੰਦ ਸਿੰਘ ਜੀ ਨਾਲ (1741 ਬਿਕਰਮੀ) 4 ਅਪ੍ਰੈਲ 1684 ਨੂੰ ਹੋਇਆ ।[6] ਮਾਤਾ ਸੁੰਦਰੀ ਜੀ ਦੀ ਇਕੋ ਇਕ ਸੰਤਾਨ ਵੱਡਾ ਸਾਹਿਬਜ਼ਾਦਾ ਅਜੀਤ ਸਿੰਘ ਜੀ ਸਨ । ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ (1744 ਬਿਕਰਮੀ) 21 ਜਨਵਰੀ 1687[7] ਨੂੰ ਪਾਉਂਟਾ ਸਾਹਿਬ ਵਿਖੇ ਹੋਇਆ । ਇਹ ਚਮਕੌਰ ਦੀ ਲੜਾਈ ਵਿਚ (1762 ਬਿਕਰਮੀ) ਦਸੰਬਰ 1705 ਨੂੰ ਸ਼ਹੀਦ ਹੋਏ ।

ਮਾਤਾ ਸੁੰਦਰੀ ਜੀ ਦਸੰਬਰ 1705 ਈ. ਤਕ ਤਾਂ ਗੁਰੂ ਗੋਬਿੰਦ ਸਿੰਘ ਜੀ ਨਾਲ ਹੀ ਆਨੰਦਪੁਰ ਸਾਹਿਬ ਅਤੇ ਪਾਉਂਟਾ ਸਾਹਿਬ ਵਿਖੇ ਰਹੇ । ਪਰ 1705 ਈ. ਪਿਛੋਂ ਉਹ ਦਿੱਲੀ ਚਲੇ ਗਏ ਜਿਥੇ ਉਹਨਾਂ ਦਾ ਅਕਾਲ ਚਲਾਣਾ 1747 ਈ. ਵਿਚ ਹੋਇਆ ।[8]

ਗੁਰੂ ਗੋਬਿੰਦ ਸਿੰਘ ਜੀ ਦੇ ਤੀਸਰੇ ਮਹਿਲ ਮਾਤਾ ਸਾਹਿਬ ਕੌਰ ਸਨ ਜਿਨ੍ਹਾਂ ਦਾ ਪਹਿਲਾ ਨਾਂ ਸਾਹਿਬ ਦੇਵਾਂ ਸੀ । ਆਨੰਦਪੁਰ ਆਉਣ ਪਿਛੋਂ ਆਪ ਜੀ ਦਾ ਨਾਂ ਸਾਹਿਬ ਕੌਰ ਹੋ ਗਿਆ । ਅੱਗੇ ਮਾਤਾ ਜੀ ਦਾ ਨਾਂ ਸਾਹਿਬ ਕੌਰ ਹੀ ਲਿਖਿਆ ਗਿਆ ਹੈ । ਗੁਰੂ

---

4. ਤਰੁਨ ਸਗਨ ਸੁਭ ਕਹਿ ਭਲੇ ਨਿਜ ਕੁਲ ਕੇ ਅਨੁਸਾਰ । ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼,' ਪਟਿਆਲਾ 1970, ਪੰਨੇ 1088-89.
5. ਸਰੂਪ ਦਾਸ ਭੱਲਾ, 'ਓਹੀ' ਸਾਖੀ ਨੰ: 102; ਕੇਸਰ ਸਿੰਘ ਛਿਬਰ, 'ਬੰਸਾਵਲੀ ਨਾਮਾ,' 'ਪਰਖ' ਚੰਡੀਗੜ੍ਹ, 1972, ਪੰਨਾ 134; ਕਾਨ੍ਹ ਸਿੰਘ, 'ਓਹੀ', ਪੰਨਾ 1572; ਹੋਰ ਵਿਸਥਾਰ ਲਈ ਵੇਖੋ ਦੇਵਿੰਦਰ ਕੁਮਾਰ ਵਰਮਾ, 'ਗੁਰੂ ਗੋਬਿੰਦ ਸਿੰਘ ਇਨ ਹਿਸਟਰੀ,' ਪੀ-ਐਚ.ਡੀ. ਥੀਸਿਸ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨੇ 55-58.
6. ਰਾਮ ਸੁਖ ਰਾਓ, 'ਉਹੀ' ਪੰਨਾ 23 ਤੇ ਲਿਖਦੇ ਹਨ ਕਿ ਰਾਮ ਸਰਨ ਕੁਮਰਾਵ ਖਤਰੀ ਬਜਵਾੜਾ (ਹੁਸ਼ਿਆਰਪੁਰ) ਦੇ ਰਹਿਣ ਵਾਲਾ ਸੀ ਜਦੋਂ ਕਿ ਗਿਆਨੀ ਗਿਆਨ ਸਿੰਘ, 'ਤਵਾਰੀਖ ਗੁਰੂ ਖਾਲਸਾ, ਪੰਨਾ 789 ਅਤੇ ਭਾਈ ਕਾਨ੍ਹ ਸਿੰਘ, 'ਓਹੀ', ਪੰਨਾ 617 ਲਿਖਦੇ ਹਨ ਕਿ ਰਾਮ ਸਰਨ ਲਾਹੌਰ ਦਾ ਰਹਿਣ ਵਾਲਾ ਸੀ ।
7. ਕੋਇਰ ਸਿੰਘ, 'ਓਹੀ', ਪੰਨਾ 298; ਮੈਕਾਲਿਫ, 'ਓਹੀ' ਪੰਨਾ 51; ਕਾਹਨ ਸਿੰਘ, 'ਓਹੀ', ਪੰਨਾ 142 ਅਤੇ ਭਾਈ ਰਣਧੀਰ ਸਿੰਘ 'ਹੁਕਮਨਾਮੇ ਪਾਤਸ਼ਾਹੀ ਨੌਵੀਂ', ਖਰੜਾ ਗੰਡਾ ਸਿੰਘ ਕੁਲੈਕਸ਼ਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਪੰਨਾ 36.
8. ਕਾਨ੍ਹ ਸਿੰਘ, 'ਓਹੀ', ਪੰਨਾ 617.

ਇਤਿਹਾਸ ਵਿਚ ਆਪ ਜੀ 'ਮਾਤਾ ਸਾਹਿਬ ਦੇਵਾਂ' ਜਾਂ 'ਖਾਲਸੇ ਦੀ ਮਾਤਾ' ਜੀ ਕਰਕੇ ਹੀ ਜਾਣੇ ਜਾਂਦੇ ਹਨ। ਮੁਗ਼ਲ ਰਿਕਾਰਡ ਵਿਚ ਇਹਨਾਂ ਦਾ ਨਾਂ 'ਕੁਆਰਾ ਡੋਲਾ' ਹੀ ਲਿਖਿਆ ਮਿਲਦਾ ਹੈ।

ਮਾਤਾ ਸਾਹਿਬ ਕੌਰ ਜੀ ਦੇ ਬਚਪਨ ਦੇ ਜੀਵਨ ਬਾਰੇ ਬਹੁਤ ਜ਼ਿਆਦਾ ਜਾਣਕਾਰੀ ਨਹੀਂ ਮਿਲਦੀ ਜੋ ਹੈ ਉਹ ਵੀ ਅਲਪ ਮਾਤਰਾ ਵਿਚ ਹੈ। ਇਤਿਹਾਸ ਦਾ ਮੂਲ ਆਧਾਰ ਤੱਥ ਹੁੰਦੇ ਹਨ। ਇਥੇ ਤੱਥਾਂ ਦੇ ਰਲ-ਘਚੋਲ ਨੂੰ ਛਾਣ-ਪੁਣ ਕੇ ਨਿਰੋਲ ਇਤਿਹਾਸਕ ਤੱਥਾਂ ਨੂੰ ਹੀ ਪੇਸ਼ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਇਸ ਖੋਜ ਲੇਖ ਵਿਚ ਸਮਕਾਲੀ ਅਤੇ ਨਿਕਟ ਸਮਕਾਲੀ ਸੋਮਿਆਂ ਦੀ ਵਰਤੋਂ ਕੀਤੀ ਗਈ ਹੈ। ਆਸ ਹੈ ਇਸ ਯਤਨ ਤੋਂ ਜਗਿਆਸੂਆਂ ਤੇ ਪਾਠਕਾਂ ਨੂੰ ਲਾਹੇਵੰਦ ਸਮੱਗਰੀ ਪ੍ਰਾਪਤ ਹੋ ਸਕੇਗੀ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸੰਖੇਪ ਜੀਵਨ ਰਚਨਾ 'ਬਚਿੱਤਰ ਨਾਟਕ' ਵਿਚ ਆਪਣੇ ਵਿਆਹ ਬਾਰੇ ਕੋਈ ਜ਼ਿਕਰ ਨਹੀਂ ਕੀਤਾ। ਗੁਰੂ ਜੀ ਦੇ ਦਰਬਾਰੀ ਅਤੇ ਸਮਕਾਲੀ ਕਵੀ **ਸੈਨਾਪਤਿ ਦੀ ਰਚਨਾ 'ਸ੍ਰੀ ਗੁਰੂ ਸ਼ੋਭਾ'** ਵਿਚ ਉਹਨਾਂ ਦੇ ਤੀਸਰੇ ਵਿਆਹ ਦਾ ਵਰਨਣ ਜ਼ਰੂਰ ਮਿਲਦਾ ਹੈ ਪਰ ਉਸ ਦਾ ਇਹ ਵਰਨਣ ਪ੍ਰਮਾਣਿਕ ਨਹੀਂ ਮੰਨਿਆ ਜਾਂਦਾ। ਸੈਨਾਪਤਿ ਨੂੰ ਇਕ ਦੋ ਥਾਵੀਂ ਟਪਲੇ ਲਗੇ ਹਨ ਇਸ ਦਾ ਵਰਨਣ ਅੱਗੇ ਕੀਤਾ ਜਾਵੇਗਾ।

ਮਾਤਾ ਸਾਹਿਬ ਕੌਰ ਜੀ ਦਾ ਜਨਮ ਰੁਹਤਾਸ, ਜ਼ਿਲਾ ਜੇਹਲਮ (ਪਾਕਿਸਤਾਨ) ਵਿਚ ਹੋਇਆ ਆਪ ਜੀ ਦੇ ਪਿਤਾ ਦਾ ਨਾਂ ਭਾਈ ਰਾਮੂ ਸੀ, ਜੋ ਜ਼ਾਤ ਦਾ ਬੱਸੀ ਖੱਤਰੀ ਸੀ। ਆਪ ਜੀ ਦੀ ਮਾਤਾ ਦਾ ਨਾਂ ਜਸ ਦੇਵੀ ਸੀ। ਕਿਉਂਕਿ ਸਾਹਿਬ ਕੌਰ ਜੀ ਦਾ ਜਨਮ ਗੁਰੂ ਬਖਸ਼ਿਸ਼ ਸਦਕਾ ਹੋਇਆ ਸੀ, ਇਸ ਲਈ ਨਾਮ ਸੰਸਕਾਰ ਸਮੇਂ ਹੀ ਮਾਤਾ ਪਿਤਾ ਨੇ ਸੰਕਲਪ ਕਰ ਲਿਆ ਕਿ ਪੁੱਤਰੀ ਨੂੰ ਸਮਾਂ ਆਉਣ ਤੇ ਗੁਰੂ ਚਰਨਾਂ ਵਿਚ ਹਾਜ਼ਰ ਕਰਨਾ ਹੈ। 18 ਵੈਸਾਖ 1757 (1700 ਈਸਵੀ) ਨੂੰ ਭਾਈ ਰਾਮੂ ਜੀ ਰੁਹਤਾਸ ਦੀ ਸੰਗਤ ਨਾਲ ਪਰਿਵਾਰ ਸਮੇਤ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਲਈ ਆਨੰਦਪੁਰ ਆਏ। ਉਹਨਾਂ ਨੇ ਗੁਰੂ ਜੀ ਨੂੰ ਅ ਪਣੀ ਸਪੁੱਤਰੀ ਸਾਹਿਬ ਕੌਰ ਦਾ ਡੋਲਾ ਕਬੂਲਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਹੋਰ ਸ਼ਾਦੀ ਤੋਂ ਮਜਬੂਰੀ ਦਰਸਾਈ ਕਿਉਂਕਿ ਪਹਿਲਾਂ ਹੀ ਚਾਰ ਸਾਹਿਬਜ਼ਾਦੇ ਅਤੇ ਦੂਸਰੇ ਮਹਿਲ ਮਾਤਾ ਸੁੰਦਰੀ ਜੀ ਉਹਨਾਂ ਪਾਸ ਸਨ। ਇਹ ਗੱਲ ਸੁਣ ਕੇ ਭਾਈ ਰਾਮੂ ਬੜੀ ਮੁਸ਼ਕਿਲ ਵਿਚ ਫਸ ਗਿਆ। ਉਸ ਨੇ ਫੇਰ ਬੇਨਤੀ ਕੀਤੀ ਕਿ ਮੈਂ ਤਾਂ ਇਹ ਸੰਕਲਪ ਲੋਕਾਂ ਨੂੰ ਵੀ ਦਸਿਆ ਹੋਇਆ ਹੈ। ਲੋਕ ਵੀ ਇਸ ਕੰਨਿਆ ਨੂੰ ਮਾਤਾ ਹੀ ਸਮਝਦੇ ਹਨ।

ਇਲਾਕੇ ਦਾ ਕੋਈ ਵੀ ਵਿਅਕਤੀ ਇਸ ਨਾਲ ਵਿਆਹ ਨਹੀਂ ਕਰੇਗਾ।[9] ਇਸ ਤਰ੍ਹਾਂ ਇਹ ਸਾਰੀ ਉਮਰ ਕੁਆਰੀ ਹੀ ਰਹੇਗੀ। ਇਹ ਤਾਂ ਸਾਡੇ ਲਈ ਸਮੱਸਿਆ ਬਣ ਜਾਵੇਗੀ। ਇਸ ਦਾ ਹੱਲ ਅਸੀਂ ਕਿਵੇਂ ਕਰਾਂਗੇ। ਸਾਡੀ ਸਮਝ ਵਿਚ ਕੁਝ ਨਹੀਂ ਆਉਂਦਾ। ਅਸੀਂ ਤਾਂ ਆਪ ਜੀ ਦੀ ਅਮਾਨਤ ਆਪ ਜੀ ਦੇ ਚਰਨਾਂ ਵਿਚ ਪਹੁੰਚਾ ਦਿਤੀ ਹੈ, ਹੁਣ ਆਪ ਜੀ ਦੀ ਮਰਜ਼ੀ ਹੈ ਜਿਵੇਂ ਚਾਹੋ ਤਿਵੇਂ ਕਰੋ। ਗੁਰੂ ਜੀ ਨੇ ਭਾਈ ਰਾਮੂ ਦੀ ਸਮੱਸਿਆ ਦਾ ਹੱਲ ਭਾਈ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿਚ ਇਸ ਤਰ੍ਹਾਂ ਕੀਤਾ :

ਸ੍ਰੀ ਮੁਖ ਤੇ ਮੁਸਕਾਇ ਬਖਾਨਾ। ਪੂਰਹ ਕਾਮਨਾ ਸਕਲ ਸਥਾਨਾ।
ਰਹੈ ਕੁਆਰ ਡੋਰਾ ਨਾਮੂ। ਕਰਹਿ ਸੇਵ ਬਾਸੇ ਹਮ ਧਾਮੂ।
ਸੰਗਤਿ ਸਹਿਤ ਸਿੱਖ ਸੋ ਰਾਵਾ। ਸੁਨਯੋਂ ਬਾਕ ਜਬਿ ਸ੍ਰੀ ਮੁਖ ਗਾਵਾ।
ਹਰਖਤਿ ਭਏ ਮਨਹੁ ਨਿਧਿ ਪਾਈ। ਤਬਿ ਕੰਨਿਆ ਗੁਰ ਸਦਨ ਪੁਚਾਈ।[10]

ਮਾਤਾ ਸਾਹਿਬ ਕੌਰ ਤੀਸਰੇ ਮਹਿਲ 'ਕੁਆਰੇ ਡੋਲੇ' ਦੇ ਰੂਪ ਵਿਚ ਆਨੰਦਪੁਰ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਕੋਲ ਰਹੇ। ਇਸ ਤਰ੍ਹਾਂ ਇਹਨਾਂ ਦਾ ਮੇਲ ਦੋ ਸਰੀਰਾਂ ਦਾ ਮੇਲ ਨਹੀਂ ਸੀ ਸਗੋਂ **ਇਹ ਤਾਂ ਉੱਚ ਦਰਜੇ ਦਾ ਦੋ ਆਤਮਾਵਾਂ ਦਾ ਮੇਲ ਸੀ**। ਅਜਿਹੀ ਉਦਾਹਰਣ ਸ਼ਾਇਦ ਹੀ ਮਿਲਦੀ ਹੋਵੇ।

ਇਸ ਤਰ੍ਹਾਂ ਮਾਤਾ ਸਾਹਿਬ ਕੌਰ ਪਤੀ ਦੀ ਸੇਵਾ, ਅਕਾਲ ਪੁਰਖ ਦੀ ਭਗਤੀ ਅਤੇ ਸੰਗਤ ਦੀ ਸੇਵਾ ਵਿਚ ਲੀਨ ਰਹਿਣ ਲਗੇ। ਕਿਹਾ ਜਾਂਦਾ ਹੈ ਕਿ ਉਹ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਬਿਨਾਂ ਅੰਨ-ਜਲ ਨਹੀਂ ਕਰਦੇ ਸਨ। ਗੁਰੂ ਜੀ ਵੀ ਉਹਨਾਂ ਦਾ ਪੂਰਾ ਧਿਆਨ ਰਖਦੇ ਅਤੇ ਉਹਨਾਂ ਨੂੰ ਦਿਨ ਵਿਚ ਇਕ ਵਾਰ ਜ਼ਰੂਰ ਦਰਸ਼ਨ ਦੇਂਦੇ ਸਨ। ਅਸਲ ਵਿਚ ਮਾਤਾ ਜੀ ਬੜੇ ਨਿੰਮਰ ਸੁਭਾ ਅਤੇ ਗੁਰੂ ਸੰਗਲਨ ਵਿਚ ਰਹਿਣ ਵਾਲੇ ਸਨ। ਉਹਨਾਂ ਆਪਣੀ ਨਿਮਰਤਾ ਅਤੇ ਮਿੱਠੇ ਬੋਲਾਂ ਨਾਲ ਸਭ ਦੇ ਮਨ ਨੂੰ ਮੋਹ ਲਿਆ। ਪਤੀ ਤੋਂ ਇਲਾਵਾ ਉਹ ਪਰਿਵਾਰ ਦੇ ਬਾਕੀ ਮੈਂਬਰਾਂ ਦਾ ਵੀ ਪੂਰਾ ਪੂਰਾ ਧਿਆਨ ਰਖਦੇ ਸਨ। ਉਹਨਾਂ ਦਾ ਮਾਤਾ ਗੁਜਰੀ, ਭੈਣ ਸੁੰਦਰ ਕੌਰ ਅਤੇ ਚਾਰੇਂ ਸਾਹਿਬਜ਼ਾਦਿਆਂ ਨਾਲ ਬਹੁਤ ਡੂੰਘਾ ਸਨੇਹ ਸੀ।

---

9. ਜਬਿ ਤੇ ਮੈਂ ਉਰ ਮੈ ਇਮ ਧਰੀ। ਕੰਨਯਾ ਗੁਰ ਕੋ ਅਰਪਨ ਕਰੀ।
ਤਬਿ ਕੀ ਮਾਤਾ ਸਮ ਲਖਿ ਕੇਰੀ। ਮਨ ਸੁ ਭਾਵਨਾ ਕੀਨਿ ਬਡੇਰੀ।
ਅਬਿ ਮਮ ਘਰ ਮੈਂ ਰਹੈ ਕੁਮਾਰੀ। ਕੋ ਕਰ ਸਕਹਿਨਿ ਅੰਗੀਕਾਰੀ।
ਭਾਈ ਸੰਤੋਖ ਸਿੰਘ, 'ਗੁਰਪ੍ਰਤਾਪ ਸੂਰਜ ਗ੍ਰੰਥ,' ਸੰਪਾਦਿਤ ਭਾਈ ਵੀਰ ਸਿੰਘ, ਅੰਮ੍ਰਿਤਸਰ, 1935-36, ਰੁਤ 5, ਅੰਸ 1, ਪੰਨੇ 5418-19.

10. 'ਉਹੀ', ਪੰਨਾ 5419.

ਇਸ ਤਰ੍ਹਾਂ ਆਨੰਦਪੁਰ ਸਾਹਿਬ ਰਹਿੰਦਿਆਂ ਜਦੋਂ ਕੁੱਝ ਸਮਾਂ ਬੀਤ ਗਿਆ ਤਾਂ ਇਕ ਦਿਨ ਜਦੋਂ ਗੁਰੂ ਗੋਬਿੰਦ ਸਿੰਘ ਜੀ ਮਾਤਾ ਸਾਹਿਬ ਕੌਰ ਜੀ ਨੂੰ ਦਰਸ਼ਨ ਦੇਣ ਲਈ ਉਹਨਾਂ ਦੇ ਮਹਿਲਾਂ ਵਿਚ ਗਏ ਤਾਂ ਉਹਨਾਂ ਬੜੀ ਹੀ ਨਿਮਰਤਾ ਨਾਲ ਬੇਨਤੀ ਕੀਤੀ :

ਪ੍ਰਭ ਜੀ । ਇਕ ਸੁਤ ਕੀ ਅਭਿਲਾਖੈ ।
ਅਪਰ ਬਾਸ਼ਨਾ ਕੋਇ ਨ ਰਾਖੈ ।
ਕ੍ਰਿਪਾ ਆਪ ਕੀ ਤੇ ਮੈਂ ਪਾਊਂ ।
ਇਸਤਰੀ ਜਨਮ ਅਪਨ ਸਫਲਾਊਂ ।[11]

ਮਾਤਾ ਜੀ ਦੀ ਬੇਨਤੀ ਨੂੰ ਸਵੀਕਾਰ ਕਰਦਿਆਂ ਹੋਇਆਂ ਗੁਰੂ ਜੀ ਨੇ ਖੁਸ਼ੀ ਨਾਲ ਫੁਰਮਾਇਆ ਕਿ ਤੁਸਾਂ ਤਾਂ ਇਕ ਪੁੱਤਰ ਦੀ ਮੰਗ ਕੀਤੀ ਹੈ ਮੈਂ ਸਾਰਾ ਖਾਲਸਾ ਪੰਥ ਹੀ ਤੁਹਾਡੀ ਝੋਲੀ ਵਿਚ ਪਾਉਂਦਾ ਹਾਂ । ਉਹਨਾ ਕਿਹਾ :

ਸੁਨਿ ਕਰਿ ਸ੍ਰੀ ਮੁਖ ਤੇ ਫੁਰਮਾਯੋ ।
ਭਲੋ ਮਨੋਰਥ ਰਿਦੇ ਉਠਾਯੋ ।
ਕਹਾਂ ਮਨੋਰਥ ਇਕ ਸੁਤ ਕੇਰੇ ।
ਪੁੱਤ੍ਰ ਖਾਲਸਾ ਹੋਯਿਸ ਤੇਰੇ ।
... ... ... ...
ਪੁੱਤ੍ਰ ਖਾਲਸਾ ਤੇਰੇ ਭਯੋ ।
ਗੋਦ ਪਾਇ ਤੁਝ ਹਮੀਨੋ ਦਯੋ ।
ਮਹਿਦ ਪ੍ਰਤਾਪ ਸਮੇਤ ਨਿਹਾਰਹੁ ।
ਸਦਾ ਅਨੰਦ ਬਿਲੰਦੇ ਧਾਰਹੁ ।[12]

ਇਸ ਤਰ੍ਹਾਂ ਗੁਰੂ ਸਾਹਿਬ ਨੇ ਮਾਤਾ ਸਾਹਿਬ ਕੌਰ ਨੂੰ **'ਖਾਲਸੇ ਦੀ ਮਾਤਾ'** ਦੀ ਪਦਵੀ ਦੇ ਦਿੱਤੀ । ਅੱਜ ਤੱਕ ਵੀ ਅਸੀਂ ਵੇਖਦੇ ਆਏ ਹਾਂ ਕਿ ਅੰਮ੍ਰਿਤ ਛਕਾਉਣ ਦੀ ਰਸਮ ਸਮੇਂ **ਪਿਤਾ ਗੁਰੂ ਗੋਬਿੰਦ ਸਿੰਘ ਤੇ ਮਾਤਾ ਸਾਹਿਬ ਦੇਵਾਂ** ਦਾ ਨਾਮ ਲਿਆ ਜਾਂਦਾ ਹੈ । ਇਸ ਗੱਲ ਦੀ ਪੁਸ਼ਟੀ ਸਾਰੇ ਸਿੱਖ ਸਰੋਤ ਕਰਦੇ ਹਨ ।

ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖਾਂ ਵਿਚ ਵੱਧ ਰਹੀ ਲੋਕ-ਪ੍ਰਿਯਤਾ ਅਤੇ ਉਹਨਾਂ ਦੀਆਂ ਸੈਨਿਕ ਕਾਰਵਾਈਆਂ ਨੂੰ ਪਹਾੜੀ ਰਾਜੇ ਆਪਣੇ ਰਾਜ ਲਈ ਖਤਰਾ ਸਮਝਣ ਲਗ ਪਏ ਸਨ । ਉਹ ਗੁਰੂ ਜੀ ਤੋਂ ਆਨੰਦਪੁਰ ਸਾਹਿਬ ਖਾਲੀ ਕਰਵਾਉਣਾ ਚਾਹੁੰਦੇ

---

11. ਭਾਈ ਸੰਤੋਖ ਸਿੰਘ, 'ਉਹੀ', ਰੁੱਤ, ਅੰਸ 1, ਪੰਨਾ 5420.
12. 'ਉਹੀ',

ਸਨ। ਪਹਾੜੀ ਰਾਜਿਆਂ ਨੇ ਬਿਲਾਸਪੁਰ ਦੇ ਰਾਜੇ ਅਜਮੇਰ ਚੰਦ ਦੀ ਅਗਵਾਈ ਹੇਠ 1701 ਈ. ਤੋਂ ਬਾਅਦ ਅਨੰਦਪੁਰ ਸਾਹਿਬ ਖਾਲੀ ਕਰਵਾਉਣ ਲਈ ਕਈ ਯਤਨ ਕੀਤੇ ਪਰੰਤੂ ਉਹ ਆਪਣੇ ਇਰਾਦਿਆਂ ਵਿਚ ਸਫਲ ਨਾ ਹੋਏ। ਹਰ ਵਾਰ ਗੁਰੂ ਸਾਹਿਬ ਦੇ ਸੀਮਤ ਸਾਧਨਾਂ ਅਤੇ ਘੱਟ ਗਿਣਤੀ ਦੇ ਹੁੰਦਿਆਂ ਵੀ ਪਹਾੜੀ ਰਾਜਿਆਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ।

ਵਾਰ ਵਾਰ ਹਾਰ ਕਾਰਨ ਰਾਜਾ ਅਜਮੇਰ ਚੰਦ ਨੇ ਮੁਗਲ ਸਰਕਾਰ ਤੋਂ ਸਹਾਇਤਾ ਦੀ ਮੰਗ ਕੀਤੀ। ਉਸ ਨੇ ਤਾਂ ਇਥੋਂ ਤਕ ਬਾਦਸ਼ਾਹ ਔਰੰਗਜ਼ੇਬ ਨੂੰ ਵੀ ਸੁਨੇਹਾ ਭੇਜਿਆ ਕਿ ਗੁਰੂ ਸਾਹਿਬ ਦੀ ਵੱਧ ਰਹੀ ਸ਼ਕਤੀ ਤੋਂ ਨਾ ਕੇਵਲ ਪਹਾੜੀ ਰਾਜਿਆਂ ਨੂੰ ਹੀ ਸਗੋਂ ਮੁਗਲ ਸਾਮਰਾਜ ਨੂੰ ਵੀ ਖਤਰਾ ਹੈ। ਇਸ ਤਰ੍ਹਾਂ ਸਾਂਝੀਆਂ ਵਿਸ਼ਾਲ ਅਤੇ ਸ਼ਕਤੀਸ਼ਾਲੀ ਫੌਜਾਂ ਨੇ ਅਨੰਦਪੁਰ ਸਾਹਿਬ ਤੇ ਹਮਲਾ ਬੋਲ ਦਿੱਤਾ। ਸਿੱਖਾਂ ਨੇ ਕਿਲੇ ਦੇ ਅੰਦਰੋਂ ਦੁਸ਼ਮਣਾਂ ਦਾ ਡੱਟ ਕੇ ਮੁਕਾਬਲਾ ਕੀਤਾ। ਪਰੰਤੂ ਕੁਝ ਕਾਰਨਾਂ ਕਰਕੇ-ਰਸਦ ਦੀ ਥੁੜ, ਸੈਨਿਕਾਂ ਦੀ ਕਮੀ, ਮਾਤਾ ਗੁਜਰੀ ਦੇ ਮਜ਼ਬੂਰ ਕਰਨ ਤੇ ਅੰਤ ਦਸੰਬਰ 1705 ਨੂੰ ਆਨੰਦਪੁਰ ਸਾਹਿਬ ਖਾਲੀ ਕਰਨਾ ਪਿਆ। ਵੈਰੀਆਂ ਫੇਰ ਵੀ ਸਿੱਖਾਂ ਦਾ ਪਿੱਛਾ ਕਰਨਾ ਨਹੀਂ ਛੱਡਿਆ ਅਤੇ ਉਹਨਾਂ ਨੂੰ ਸ਼ਾਹੀ-ਟਿੱਬੀ ਦੇ ਸਥਾਨ ਤੇ ਆ ਘੇਰਿਆ। ਭਾਈ ਉਧੇ ਸਿੰਘ ਨੇ ਆਪਣੇ ਮੁੱਠੀ ਭਰ ਸੈਨਿਕਾਂ ਸਹਿਤ ਵੈਰੀਆਂ ਦੀ ਵਿਸ਼ਾਲ ਸੈਨਾ ਦਾ ਡੱਟ ਕੇ ਮੁਕਾਬਲਾ ਕੀਤਾ। ਉਹ ਆਪਣੇ ਸਾਥੀਆਂ ਸਮੇਤ ਸ਼ਹੀਦੀ ਪਾ ਗਏ।

ਜਦੋਂ ਗੁਰੂ ਸਾਹਿਬ ਅਤੇ ਉਹਨਾਂ ਦੇ ਸਾਥੀ ਸਿਰਸਾ ਨਦੀ ਦੇ ਕੰਢੇ ਪਹੁੰਚੇ ਤਾਂ ਉਹਨਾਂ ਨੂੰ ਸਮਾਚਾਰ ਮਿਲਿਆ ਕਿ ਦੁਸ਼ਮਣ ਸੈਨਾ ਉਹਨਾਂ ਦਾ ਪਿੱਛਾ ਕਰਦੀ ਬੜੀ ਤੇਜ਼ੀ ਨਾਲ ਅੱਗੇ ਵੱਧਦੀ ਆ ਰਹੀ ਹੈ। ਰਾਹ ਵਿਚ ਭਾਈ ਜੀਵਨ ਸਿੰਘ ਨੇ ਫੌਜ ਨੂੰ ਰੋਕਣ ਦਾ ਯਤਨ ਕੀਤਾ। ਸਿਰਸਾ ਨਦੀ ਵਿਚ ਹੜ੍ਹ ਆਇਆ ਸੀ। ਨਦੀ ਪਾਰ ਕਰਦਿਆਂ ਗੁਰੂ ਸਾਹਿਬ ਦੇ ਪਰਿਵਾਰ ਦੇ ਜੀਅ ਵੀ ਉਹਨਾਂ ਤੋਂ ਨਿਖੜ ਗਏ। ਮਾਤਾ ਗੁਜਰੀ ਅਤੇ ਛੋਟੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਅਤੇ ਫਤਿਹ ਸਿੰਘ ਪਿੰਡ ਸਹੇੜੀ ਵਲ ਚਲੇ ਗਏ ਜਿਥੋਂ ਉਹਨਾਂ ਦੇ ਪੁਰਾਣੇ ਨੌਕਰ ਵਿਸ਼ਵਾਸ਼ਘਾਤੀ ਗੰਗੂ ਬ੍ਰਾਹਮਣ ਨੇ ਉਹਨਾਂ ਨੂੰ ਪਕੜਵਾ ਕੇ ਸਰਹੰਦ ਭਿਜਵਾ ਦਿੱਤਾ। ਉਥੋਂ ਦੇ ਫੌਜਦਾਰ ਵਜ਼ੀਰ ਖਾਂ ਨੇ ਉਹਨਾਂ ਨੂੰ ਜ਼ਿੰਦਾ ਹੀ ਨੀਹਾਂ ਵਿਚ ਚਿਣਵਾ ਦਿੱਤਾ। ਗੁਰੂ ਸਾਹਿਬ ਆਪ ਵੱਡੇ ਸਾਹਿਬਜ਼ਾਦਿਆਂ ਅਤੇ ਕੁਝ ਸਿੱਖਾਂ ਸਮੇਤ ਚਮਕੌਰ ਸਾਹਿਬ ਵਲ ਚਲੇ ਗਏ। ਗੁਰੂ ਸਾਹਿਬ ਨੇ ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰੀ ਜੀ ਨੂੰ ਭਾਈ ਮਨੀ ਸਿੰਘ ਅਤੇ ਦਿੱਲੀ ਦੇ ਵਾਸੀ ਭਾਈ ਧੰਨਾ ਸਿੰਘ ਅਤੇ ਭਾਈ ਜਵਾਹਰ ਸਿੰਘ ਨਾਲ ਦਿੱਲੀ ਭੇਜ ਦਿੱਤਾ। ਗੁਰੂ ਜੀ ਨੇ ਮਾਤਾਵਾਂ ਨੂੰ ਦਿੱਲੀ ਸ਼ਾਇਦ ਇਸ ਲਈ ਭੇਜਿਆ ਸੀ ਕਿ ਉਥੋਂ ਦੀ ਸੰਗਤ ਗੁਰੂ ਸਾਹਿਬ ਦਾ ਬਹੁਤ ਜ਼ਿਆਦਾ ਆਦਰ ਸਤਿਕਾਰ ਕਰਦੀ ਸੀ। ਹਰ ਵੇਲੇ ਬਹੁਤ ਸਾਰੇ ਸਿੱਖ ਸ਼ਰਧਾਲੂ ਉਹਨਾਂ ਪਾਸ

ਆਨੰਦਪੁਰ ਸਾਹਿਬ ਆਏ ਹੀ ਰਹਿੰਦੇ ਸਨ ਜਿਵੇਂ ਕਿ ਇਸ ਵੇਲੇ ਵੀ ਉਹਨਾਂ ਦੇ ਪਾਸ ਉਥੋਂ ਦੀ ਸੰਗਤ ਦੇ ਕੁਝ ਸਿੱਖ ਹਾਜ਼ਰ ਸਨ ਅਤੇ ਉਹਨਾਂ ਨਾਲ ਹੀ ਮਾਤਾਵਾਂ ਨੂੰ ਭੇਜ ਦਿੱਤਾ ਗਿਆ ਗੁਰੂ ਸ ਹਿਬ ਜੀ ਪੰਜਾਬ ਨਾਲੋਂ ਦਿੱਲੀ ਨੂੰ ਵਧੇਰੇ ਸੁਰੱਖਿਅਤ ਥਾਂ ਸਮਝਦੇ ਸਨ। ਇਸ ਸਫਰ ਵਿਚ ਮਾਤਾਵਾਂ ਦੇ ਨਾਲ ਬੀਬੋ ਅਤੇ ਭਾਗੋ ਨਾਂ ਦੀਆਂ ਦੋ ਟਹਿਲਣਾਂ ਵੀ ਸਨ। ਕਿਹਾ ਜਾਂਦਾ ਹੈ ਕਿ ਸਭ ਤੋਂ ਪਹਿਲਾਂ ਇਹ ਅਜਮੇਰੀ ਗੇਟ ਦੇ ਅੰਦਰ ਵਾਰ **ਕੂਚਾ ਦਿਲਵਾਲੀ ਸਿੰਘਾਂ** ਪਹੁੰਚੇ। ਦਿੱਲੀ ਦੀਆਂ ਸਿੱਖ ਸੰਗਤਾਂ ਨੇ ਬੜੀ ਭਾਵਨਾ ਨਾਲ ਮਾਤਾਵਾਂ ਦੀ ਸੇਵਾ ਸੰਭਾਲ ਕੀਤੀ। ਉਹਨਾਂ ਕੋਲ ਹਰ ਵੇਲੇ ਸੰਗਤ ਦੀ ਭੀੜ ਲੱਗੀ ਰਹਿੰਦੀ ਸੀ। ਇਸ ਤਰ੍ਹਾਂ ਸਮਾਂ ਬੀਤਦਾ ਗਿਆ।

ਚਮਕੌਰ ਅਤੇ ਸਰਹੰਦ ਵਿਖੇ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਦੇ ਭਾਣੇ ਵਰਤੇ। 'ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੇ ਯੁੱਧ, ਮਾਛੀਵਾੜੇ ਦੇ ਜੰਗਲਾਂ ਦੀਆਂ ਖਵਾਰੀਆਂ ਸਹਿਣ ਅਤੇ ਖਿਦਰਾਣੇ ਦੀ ਜੰਗ ਲੜਣ ਉਪਰੰਤ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਪੁੱਜੇ। ਆਪਣਾ ਦਰਬਾਰ, ਪੂਜ ਮਾਤਾ ਜੀ, ਪਿਆਰੇ ਬੱਚੇ, ਪ੍ਰਿਆ ਸੂਰਬੀਰ ਬਹਾਦਰ ਅਤੇ ਸਭ ਕੁੱਝ ਖਾਲਸਾ ਪੰਥ ਤੋਂ ਕੁਰਬਾਨ ਕਰਕੇ ਗੁਰੂ ਸਾਹਿਬ ਮਾਲਵੇ ਦੀ ਧਰਤੀ (ਤਲਵੰਡੀ ਸਾਬੋ) ਤੋਂ ਸਿੱਖੀ ਦਾ ਪ੍ਰਚਾਰ ਕਰਨ ਵਿਚ ਰੁੱਝ ਗਏ। ਇਹ ਸਥਾਨ ਗੁਰੂ ਜੀ ਦੀਆਂ ਧਾਰਮਿਕ ਅਤੇ ਸਾਹਿਤਕ ਗਤੀਵਿਧੀਆਂ ਦਾ ਮੁੱਖ ਕੇਂਦਰ ਬਣ ਗਿਆ। ਇਸੇ ਕਰਕੇ ਇਸ ਨੂੰ 'ਗੁਰੂ ਕੀ ਕਾਸ਼ੀ' ਵੀ ਕਿਹਾ ਜਾਂਦਾ ਹੈ। ਚੂੰਕਿ ਗੁਰੂ ਜੀ ਇਥੇ ਕੁਝ ਸਮਾਂ ਠਹਿਰੇ ਹਨ ਇਸ ਲਈ ਇਸ ਥਾਂ ਨੂੰ 'ਦਮਦਮਾ ਸਾਹਿਬ' ਵੀ ਆਖਿਆ ਜਾਂਦਾ ਹੈ।

ਜਦੋਂ ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰੀ ਜੀ ਨੂੰ ਗੁਰੂ ਜੀ ਦੇ ਤਲਵੰਡੀ ਸਾਬੋ ਦੇ ਨਿਵਾਸ ਸਥਾਨ ਦਾ ਪਤਾ ਲੱਗਿਆ ਤਾਂ ਉਹ ਤਰੰਤ ਭਾਈ ਮਨੀ ਸਿੰਘ ਜੀ ਨੂੰ ਨਾਲ ਲੈ ਕੇ ਆਪਣੇ ਪਤੀ ਜੀ ਦੇ ਦਰਸ਼ਨਾਂ ਲਈ ਇਥੇ ਆ ਪੁੱਜੀਆਂ। ਮਾਤਾਵਾਂ ਨੂੰ ਸਾਹਿਬਜ਼ਾਦਿਆਂ ਦੀ ਸ਼ਹੀਦੀ ਅਤੇ ਮਾਤਾ ਗੁਜਰੀ ਦੇ ਅਕਾਲ ਚਲਾਣੇ ਦੀ ਦੁੱਖਦਾਇਕ ਖ਼ਬਰ ਵੀ ਇਸ ਸਥਾਨ ਤੇ ਆ ਕੇ ਪਤਾ ਲੱਗੀ। ਇਹ ਸਭ ਜਾਣ ਕੇ ਉਹਨਾਂ ਨੂੰ ਬਹੁਤ ਦੁੱਖ ਹੋਇਆ। ਕਿਹਾ ਜਾਂਦਾ ਹੈ ਕਿ ਗੁਰੂ ਸਾਹਿਬ ਦੇ ਨਾਲ ਹੀ ਮਾਤਾਵਾਂ ਨੇ ਮਾਲਵੇ ਦੇ ਪਿੰਡਾਂ ਦਾ ਦੌਰਾ ਵੀ ਕੀਤਾ ਅਤੇ ਉਥੋਂ ਦੀ ਸੰਗਤ ਨੂੰ ਬਹੁਤ ਬਖਸ਼ਿਸ਼ਾਂ ਕੀਤੀਆਂ। **'ਮਾਲਵਾ ਦੇਸ ਸਿੱਖੀ ਦਾ ਭੇਸ'** ਕਹਿ ਕੇ ਨਿਵਾਜਿਆ। ਗੁਰਦੁਆਰਾ ਮਹਿਲ ਸਾਹਿਬ, ਤਲਵੰਡੀ ਸਾਬੋ, ਇਸ ਗਲ ਦੀ ਪੁਸ਼ਟੀ ਕਰਦਾ ਹੈ ਕਿ ਮਾਤਾ ਸਾਹਿਬ ਕੌਰ ਅਤੇ ਸੁੰਦਰੀ ਜੀ ਇਥੇ ਕੁਝ ਸਮਾਂ ਠਹਿਰੀਆਂ ਸਨ।

ਗੁਰੂ ਗੋਬਿੰਦ ਸਿੰਘ ਜੀ ਨੇ ਜੋ ਪੱਤਰ 'ਜ਼ਫਰਨਾਮਾ' ਦੀਨੇ ਕਾਂਗੜ ਦੇ ਸਥਾਨ ਤੋਂ ਬਾਦਸ਼ਾਹ ਔਰੰਗਜ਼ੇਬ ਨੂੰ ਭੇਜਿਆ ਸੀ ਉਸ ਨੂੰ ਪੜ੍ਹ ਕੇ ਬਾਦਸ਼ਾਹ ਨੇ ਪਛਤਾਵੇ ਵਜੋਂ

ਤਤਕਾਲ ਫੁਰਮਾਨ ਜਾਰੀ ਕਰਕੇ ਗੁਰੂ ਜੀ ਨੂੰ ਮੁਲਾਕਾਤ ਲਈ ਆਪਣੇ ਪਾਸ ਬੁਲਾਇਆ। ਉਸ ਨੇ ਲਾਹੌਰ ਦੇ ਨਾਇਬ ਸੂਬੇਦਾਰ **ਮੁਨਇਮ ਖਾਨ** ਅਤੇ ਸਰਹੰਦ ਦੇ ਨਵਾਬ ਵਜ਼ੀਰ ਖਾਂ ਵਲ ਮੁਹੰਮਦ ਬੇਗ ਗੁਰਜਬਰਦਾਰ ਅਤੇ ਮਨਸਬਦਾਰ ਸ਼ੇਖ ਯਾਰ ਮੁਹੰਮਦ ਰਾਹੀਂ ਉਚੇਚੀਆਂ ਹਦਾਇਤਾਂ ਭੇਜੀਆਂ ਕਿ ਨਾਨਕ ਪ੍ਰਸਤਾਂ ਦੇ ਆਗੂ ਗੁਰੂ ਗੋਬਿੰਦ ਸਿੰਘ ਨੂੰ ਸਰਕਾਰੀ ਪ੍ਰਬੰਧ ਹੇਠ ਸਾਰੇ ਆਦਰ-ਭਾਵ ਸਹਿਤ ਸੁਰਖਿਆ ਨਾਲ ਉਸ ਦੇ ਸਾਹਮਣੇ ਪੇਸ਼ ਕੀਤਾ ਜਾਵੇ। ਸਰਹੰਦ ਦੇ ਵਜ਼ੀਰ ਖਾਂ ਨੂੰ ਇਹ ਵੀ ਹਦਾਇਤ ਭੇਜੀ ਕਿ ਜਦੋਂ ਕਦੇ ਗੁਰੂ ਜੀ ਸਰਹੰਦ ਦੇ ਨੇੜੇ ਆਉਣ ਤਾਂ ਵਜ਼ੀਰ ਖਾਂ ਉਹਨਾਂ ਨੂੰ ਪੂਰਨ ਸੁਰਖਿਆ ਪ੍ਰਦਾਨ ਕਰੇ ਅਤੇ ਪੂਰਨ ਸਨਮਾਨ ਦੇਵੇ। ਜੇਕਰ ਉਹਨਾਂ ਦੇ ਮਨ ਵਿਚ ਕੋਈ ਸ਼ੰਕਾ ਹੋਵੇ ਤਾਂ ਉਸ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਜਾਵੇ। ਰਾਹ ਦੇ ਖਰਚ ਲਈ ਜਿੰਨਾ ਪੈਸਾ ਉਹ ਚਾਹੁਣ ਉਹਨਾਂ ਨੂੰ ਦੇ ਦਿੱਤਾ ਜਾਵੇ। ਇਸ ਪੱਤਰ ਸਹਿਤ ਗੁਰਜਬਰਦਾਰ ਅਤੇ ਭਾਈ ਦਯਾ ਸਿੰਘ ਅਤੇ ਧਰਮ ਸਿੰਘ ਉਤਰ ਵਲ ਚਲ ਪਏ।[13]

ਪੱਤਰ ਦਾ ਉਤਰ ਮਿਲਣ ਤੋਂ ਪਹਿਲਾਂ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਦੱਖਣ ਵਿਚ ਹੀ ਮਿਲਣ ਦਾ ਮਨ ਬਣਾ ਲਿਆ। ਪਰੰਤੂ ਦੱਖਣ ਤੁਰਨ ਤੋਂ ਪਹਿਲਾਂ ਗੁਰੂ ਸਾਹਿਬ ਨੇ ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰੀ ਜੀ ਨੂੰ ਦਿੱਲੀ ਵਾਪਿਸ ਜਾਣ ਲਈ ਕਿਹਾ। ਮਾਤਾਵਾਂ ਨੂੰ ਇਹ ਜਾਣ ਕੇ ਬਹੁਤ ਨਿਰਾਸ਼ਾ ਹੋਈ। ਉਹ ਗੁਰੂ ਸਾਹਿਬ ਜੀ ਦੇ ਨਾਲ ਹੀ ਰਹਿਣਾ ਚਾਹੁੰਦੀਆਂ ਸਨ ਭਾਵੇਂ ਉਹ ਕਿਸੇ ਵੀ ਸਥਾਨ ਤੇ ਨਿਵਾਸ ਕਰਨ। ਆਖੀਰ ਪਤੀ ਦੀ ਆਗਿਆ ਸੱਤ ਮੰਨ ਕੇ ਉਹਨਾਂ ਦਿੱਲੀ ਨੂੰ ਜਾਣਾ ਪਰਵਾਨ ਕਰ ਲਿਆ।

ਗੁਰੂ ਸਾਹਿਬ ਜੀ ਹਾਲੇ ਰਾਜਸਥਾਨ ਵਿਚ ਬਘੌਰ ਨਾਮੀਂ ਥਾਂ ਤੇ ਹੀ ਪੁੱਜੇ ਸਨ ਕਿ ਉਹਨਾਂ ਨੂੰ ਔਰੰਗਜ਼ੇਬ ਦੀ 20 ਫਰਵਰੀ 1702 ਈ.[14] ਨੂੰ ਅਹਮਦ ਨਗਰ ਵਿਚ ਮੌਤ ਹੋ ਜਾਣ ਦਾ ਸਮਾਚਾਰ ਮਿਲਿਆ। ਹੁਣ ਚੂੰਕਿ ਗੁਰੂ ਸਾਹਿਬ ਦਾ ਦੱਖਣ ਦਾ ਕੋਈ ਮਕਸਦ ਨਹੀਂ ਸੀ ਰਿਹਾ ਇਸ ਲਈ ਉਥੋਂ ਹੀ ਦਿੱਲੀ ਵਲ ਚਲ ਪਏ। ਮਾਤਾਵਾਂ ਨੂੰ

---

13. ਸੈਨਾਪਤਿ, 'ਸ੍ਰੀ ਗੁਰ ਸੋਭਾ' (1711), ਸੰਪਾਦਿਤ ਗੰਡਾ ਸਿੰਘ, ਪਟਿਆਲਾ, 1967 ਪੰਨੇ 63-64; ਇਨਯਾਤ-ਉਲਾ ਖਾਨ ਇਸਮੀ, 'ਅਹਿਕਾਮ-ਏ-ਆਲਮਗੀਰੀ' ਰਾਮਪੁਰ ਇਨਸਾ-ਏ-ਫਾਰਸੀ 11, ਪੰਨੇ 429-30; ਗੰਡਾ ਸਿੰਘ, 'ਗੁਰ ਗੋਬਿੰਦ : ਦੀ ਲਾਸਟ ਫੇਜ਼ ਔਫ ਦੀ ਟੈਨਥ ਮਾਸਟਰ', ਚੰਡੀਗੜ੍ਹ, 1967, ਪੰਨਾ 152; 'ਦੀ ਪੰਜਾਬ ਪਾਸਟ ਐਂਡ ਪਰੇਜ਼ੈਂਟ', ਭਾਗ 17, ਅਪ੍ਰੈਲ 1983, ਪੰਨਾ 3.
14. ਸੈਨਾਪਤਿ, 'ਉਹੀ', ਪੰਨਾ 63; ਜਾਦੂ ਨਾਥ ਸਰਕਾਰ, ਹਿਸਟਰੀ ਔਫ ਔਰੰਗਜ਼ੇਬ, ਕਲਕਤਾ, 1916, ਭਾਗ ਤੀਜਾ, ਪੰਨਾ 472.

ਵੀ ਹਾਲੇ ਦਿੱਲੀ ਆਇਆਂ ਥੋੜਾ ਹੀ ਸਮਾਂ ਹੋਇਆ ਸੀ, ਉਹਨਾਂ ਨੂੰ ਇਹ ਖੁਸ਼ੀ ਦੀ ਖ਼ਬਰ ਮਿਲੀ ਕਿ ਗੁਰੂ ਜੀ ਸ਼ਾਹੀ ਮਹਿਮਾਨ ਬਣ ਕੇ ਦਿੱਲੀ ਆ ਰਹੇ ਹਨ। ਇਥੇ ਹੀ ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰੀ ਜੀ ਵੀ ਪਹੁੰਚ ਗਏ। ਜਿਸ ਸਥਾਨ ਤੇ ਗੁਰੂ ਸਾਹਿਬ ਦਿਲੀ ਠਹਿਰੇ ਸਨ ਅੱਜ ਕਲ ਉਥੇ ਉਹਨਾਂ ਦੀ ਯਾਦ ਵਿਚ **ਗੁਰਦੁਆਰਾ ਮੋਤੀ ਬਾਗ** ਹੈ।

ਔਰੰਗਜ਼ੇਬ ਦੀ ਮੌਤ ਪਿਛੋਂ ਉਸ ਦੇ ਪੁੱਤਰਾਂ-ਮੁਅੱਜ਼ਮ ਅਤੇ ਆਜ਼ਮ, ਵਿਚਕਾਰ ਤਖ਼ਤ ਲਈ ਯੁੱਧ ਹੋਇਆ। ਸ਼ਾਹ ਮੁਅਜ਼ਮ ਦੀ ਬੇਨਤੀ ਤੇ ਗੁਰੂ ਸਾਹਿਬ ਜੀ ਨੇ ਉਸ ਨਾਲ ਹਮਦਰਦੀ ਪ੍ਰਗਟਾਉਂਦੇ ਹੋਏ ਕੁਝ ਸਿੱਖ ਸੈਨਿਕ ਵੀ ਭੇਜੇ। ਜਾਜਊ ਦੀ ਲੜਾਈ ਵਿਚ ਉਸ ਨੂੰ ਫਤਿਹ ਪ੍ਰਾਪਤ ਹੋਈ। ਉਹ ਬਾਦਸ਼ਾਹੀ ਤਖ਼ਤ ਦਾ ਵਾਲੀ ਹੋ ਕੇ **ਬਹਾਦੁਰ ਸ਼ਾਹ** ਦੇ ਨਾਂ ਨਾਲ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ। ਉਸ ਨੇ ਗੁਰੂ ਸਾਹਿਬ ਜੀ ਨੂੰ ਆਗਰਾ ਆਉਣ ਦਾ ਸੱਦਾ ਦਿੱਤਾ ਅਤੇ ਉਹਨਾਂ ਨੂੰ ਇਕ ਵੱਡਮੁਲੀ ਖਿਲਅਤ ਅਤੇ ਸੱਠ ਹਜ਼ਾਰ ਰੁਪਏ ਦੇ ਮੁਲ ਦੀ ਜੜਾਊ ਧੁਖਧੁਖੀ ਪੇਸ਼ ਕੀਤੀ।[15] ਕਾਨ੍ਹ ਸਿੰਘ ਨਾਭਾ ਦੇ ਅਨੁਸਾਰ 'ਧੁਕ ਧੁਕੀ' ਛਾਤੀ ਪਰ ਲਟਕਣ ਵਾਲੀ ਜੜਾਊ ਚੌਕੀ ਹੁੰਦੀ ਹੈ, ਜੋ ਗੁਲ ਪਹਿਰੀਦੀ ਹੈ।[16]

ਗੁਰੂ ਸਾਹਿਬ ਦੀ ਬਾਦਸ਼ਾਹ ਬਹਾਦਰ ਸ਼ਾਹ ਨਾਲ ਹਾਲੇ ਗੱਲ-ਬਾਤ ਨਹੀਂ ਹੋਈ ਸੀ ਕਿ ਬਾਦਸ਼ਾਹ ਨੂੰ ਪਹਿਲਾਂ ਤਾਂ ਰਾਜਪੂਤਾਨੇ ਅਗੇ ਫੇਰ ਹੈਦਰਾਬਾਦ ਵਿਚ ਉਸ ਦੇ ਛੋਟੇ ਭਰਾ ਰਾਮ ਬਖ਼ਸ਼ ਵਲੋਂ ਖੜੀ ਕੀਤੀ ਬਗਾਵਤ ਨੂੰ ਦਬਾਉਣ ਲਈ ਦੱਖਣ ਵੱਲ ਜਾਣਾ ਪਿਆ। ਇਸ ਲਈ ਗੁਰੂ ਸਾਹਿਬ ਨੇ ਬਾਦਸ਼ਾਹ ਨਾਲ 'ਦੱਖਣ ਵਲ ਜਾਣ ਦਾ ਫੈਸਲਾ ਕਰ ਲਿਆ ਤਾਂ ਕਿ ਸਰਹੰਦ ਦੇ ਵਜ਼ੀਰ ਖਾਂ ਵਲੋਂ ਉਹਨਾਂ ਦੇ ਪਰਿਵਾਰ ਅਤੇ ਸਿੱਖ ਸੰਗਤਾਂ ਨਾਲ ਵਧੀਕੀਆਂ ਦੀ ਜਾਣਕਾਰੀ ਦਿੱਤੀ ਜਾ ਸਕੇ।' ਜਦੋਂ ਇਸ ਗੱਲ ਦਾ ਪਤਾ ਮਾਤਾ ਸਾਹਿਬ ਕੌਰ ਨੂੰ ਲੱਗਾ ਤਾਂ ਉਹਨਾਂ ਗੁਰੂ ਸਾਹਿਬ ਅੱਗੇ ਬੇਨਤੀ ਕੀਤੀ ਕਿ ਉਹ ਵੀ ਨਾਲ ਜਾਣਾ ਚਾਹੁੰਦੇ ਹਨ। ਮਾਤਾ ਜੀ ਦੇ ਬਹੁਤ ਜ਼ੋਰ ਪਾਉਣ ਤੇ ਗੁਰੂ ਜੀ ਨੇ ਉਹਨਾਂ ਨੂੰ ਆਗਿਆ ਦੇ ਦਿੱਤੀ। ਸੈਨਾਪਤਿ ਦੇ ਕਥਨ ਅਨੁਸਾਰ ਗੁਰੂ ਸਾਹਿਬ ਅਤੇ ਮਾਤਾ ਸਾਹਿਬ ਕੌਰ ਜਦੋਂ ਚਲਦੇ ਚਲਦੇ ਰਾਜਪੂਤਾਨੇ ਪੁੱਜੇ ਤਾਂ ਕੁਝ ਸਿੱਖਾਂ ਦੇ ਮਨ ਵਿਚ ਖਿਆਲ

---

15. ਸੈਨਾਪਤਿ, 'ਉਹੀ' ਪੰਨਾ 114, 'ਬਹਾਦਰ ਸ਼ਾਹ ਜ਼ਫਰਨਾਮਾ' 4 ਜਮਾਦੀ-ਉਲ-ਅਵਲ, 1194 ਹਿਜਰੀ (ਜੁਲਾਈ 23, 1707), ਹੋਰ ਵੇਖੋ 'ਹੁਕਮਨਾਮੇ' (ਸੰਪਾਦਿਤ) ਗੰਡਾ ਸਿੰਘ, ਪਟਿਆਲਾ, 1967, ਨੰ: 63 (ਅਕਤੂਬਰ 2, 1707).

16. ਭਾਈ ਕਾਨ੍ਹ ਸਿੰਘ ਨਾਭਾ, 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼', 'ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1960, ਪੰਨਾ 500.

ਆਇਆ ਕਿ ਗੁਰੂ ਜੀ ਨੂੰ ਇਸ ਥਾਂ ਤੇ ਵਿਆਹ ਕਰਕੇ ਅੱਗੇ ਜਾਣਾ ਚਾਹੀਦਾ ਹੈ।

ਸਿਘਨ ਸਿੱਖਨ ਮਨ ਮੈਂ ਆਨੀ ।
ਉਨ ਉਚਰੀ ਪ੍ਰਭ ਸੋ ਇਮ ਬਾਨੀ ।
ਹੋਹੁ ਦਇਆਲ ਬਿਆਹ ਪੂਵ ਕਰੋ ।
ਤਉ ਇਹ ਮਗ ਪਗ ਆਗੇ ਧਰੌਂ ।[17]

ਸੈਨਾਪਤਿ ਫੇਰ ਲਿਖਦਾ ਹੈ ਕਿ ਗੁਰੂ ਜੀ ਨੇ ਸਿੱਖਾਂ ਦੀ ਬੇਨਤੀ ਪ੍ਰਵਾਨ ਕਰ ਲਈ :

ਸੁਨਤ ਬਚਨ ਬਿਗਾਸ ਸੋਂ ਪ੍ਰਭ ਸਬ ਸਾਮਾਂ ਕੀਨ ।
ਹੁਕਮੁ ਸਿੰਘਨ ਕੋ ਕੀਓ ਮੰਗਵਾਹਿ ਸਬ ਕਛੁ ਲੀਨ ।
ਸਾਜ ਸਾਮਾਨੌ ਸਬੈ ਆਨੰਦ ਤੂਰ ਬਜਾਇ ।
ਵਿਆਹ ਕਰਿ ਕੈ ਆਪਨਾ ਪ੍ਰਭ ਚਲੈ ਤਾਂ ਤੇ ਧਾਇ ।[18]

ਲਗਪਗ ਸਾਰੇ ਸਿੱਖ ਸਰੋਤ ਅਤੇ ਮੁਗਲ ਰਿਕਾਰਡ ਮਾਤਾ ਸਾਹਿਬ ਕੌਰ ਜੀ ਨੂੰ 'ਕੁਆਰਾ ਡੋਲਾ' ਹੀ ਲਿਖਦੇ ਹਨ। ਸ਼ਾਇਦ ਸੈਨਾਪਤਿ ਨੂੰ ਟਪਲਾ ਲੱਗਾ ਹੈ। ਉਸ ਨੇ ਕੁਝ ਅਜਿਹੀਆਂ ਗੱਲਾਂ ਦਾ ਵਰਨਣ ਕੀਤਾ ਹੈ ਜਿਵੇਂ ਕਿ ਸਾਹਿਬਜ਼ਾਦਿਆਂ ਦੇ ਨਾਵਾਂ ਅਤੇ ਉਹਨਾਂ ਦੀਆਂ ਸ਼ਹੀਦੀਆਂ ਨੂੰ ਸਹੀ ਨਹੀਂ ਲਿਖਿਆ। ਗੁਰੂ ਸਾਹਿਬ ਨੇ ਆਨੰਦਪੁਰ ਤੋਂ 1705 ਈ. ਤੋਂ ਪਹਿਲਾਂ ਆਪਣੇ ਦਰਬਾਰੀਆਂ ਨੂੰ ਚਲੇ ਜਾਣ ਲਈ ਹੁਕਮ ਦੇ ਦਿੱਤਾ ਸੀ ਕਿਉਂਕਿ ਯੁੱਧ ਵਿਚ ਉਹਨਾਂ ਦਾ ਕੋਈ ਕੰਮ ਨਹੀਂ ਸੀ। ਸੈਨਾਪਤਿ ਵੀ 1705 ਈ. ਤੋਂ ਪਹਿਲਾਂ ਹੀ ਆਨੰਦਪੁਰ ਤੋਂ ਜਾ ਚੁੱਕਾ ਸੀ ਅਤੇ ਫੇਰ ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਨਹੀਂ ਮਿਲਿਆ। ਉਸ ਨੇ ਇਸ ਪਿਛੋਂ ਦੀਆਂ ਜੋ ਘਟਨਾਵਾਂ ਦਾ ਵਰਨਣ ਕੀਤਾ ਹੈ ਉਹ ਬਹੁਤੀਆਂ ਸੁਣ-ਸੁਣਾ ਕੇ ਹੀ ਕੀਤਾ ਹੈ। ਇਸ ਲਈ ਕਈ ਥਾਵਾਂ ਤੇ ਤਰੁਟੀਆਂ ਰਹਿ ਗਈਆਂ ਹਨ। ਉਸ ਨੇ ਤਾਂ ਇਕ ਥਾਂ ਆਪ ਸਵੀਕਾਰ ਕੀਤਾ ਹੈ ਕਿ ਮੈਂ ਕੁਝ ਗੱਲਾਂ ਸੁਣ ਕੇ ਲਿਖੀਆਂ ਹਨ। ਸੁਣੀਆਂ ਹੋਈਆਂ ਗੱਲਾਂ ਦੇ ਵਰਨਣ ਵਿਚ ਗ਼ਲਤੀ ਦਾ ਸੰਭਾਵਨਾ ਜ਼ਿਆਦਾ ਰਹਿੰਦੀ ਹੈ। ਉਹ ਲਿਖਦਾ ਹੈ :

ਕਛੁ ਸੁਨੀ ਕੁਛੁ ਉਕਤ ਕਰ ਬਰਨਤ ਹੋ ਅਬ ਜੋਇ ।
ਕਰਨਹਾਰ ਕਰਤਾ ਧਨੀ ਜੋ ਕਛੁ ਕਰੇ ਸੁ ਹੋਇ ।[19]

ਰਾਹ ਦੀਆਂ ਅਨੇਕਾਂ ਔਕੜਾਂ ਝੱਲ ਕੇ ਮਾਤਾ ਸਾਹਿਬ ਕੌਰ ਗੁਰੂ ਗੋਬਿੰਦ ਸਿੰਘ ਜੀ ਨਾਲ ਨਾਦੇੜ ਪੁੱਜੇ। ਇਥੇ ਵੀ ਮਾਤਾ ਜੀ ਹਮੇਸ਼ਾ ਅਕਾਲਪੁਰਖ ਦੀ ਭਗਤੀ ਅਤੇ ਪਤੀ

17. ਸੈਨਾਪਤਿ 'ਉਹੀ' ਪੰਨਾ 97.
18. ਸੈਨਾਪਤਿ, 'ਉਹੀ' ਪੰਨਾ 97.
19. 'ਉਹੀ,' ਪੰਨਾ 48.

ਪ੍ਰਮੇਸ਼ਵਰ ਦੀ ਸੇਵਾ ਵਿਚ ਆਪਣਾ ਸਮਾਂ ਬਿਤਾਉਂਦੇ ਰਹੇ । ਜਦੋਂ ਮਾਤਾ ਜੀ ਨੂੰ ਰਹਿੰਦਿਆਂ ਕੁਝ ਸਮਾਂ ਹੋ ਗਿਆ ਤਾਂ ਗੁਰੂ ਸਾਹਿਬ ਨੇ ਹੁਕਮ ਕੀਤਾ ਕਿ ਉਹ ਦਿੱਲੀ ਵਾਪਸ ਚਲੇ ਜਾਣ । ਮਾਤਾ ਜੀ ਇਹ ਸੁਣ ਕੇ ਬਹੁਤ ਉਦਾਸ ਹੋਏ । ਉਹਨਾਂ ਕਿਹਾ ਕਿ ਮੈਨੂੰ ਆਪਣੇ ਤੋਂ ਦੂਰ ਨਾ ਕਰੋ । ਮੈਨੂੰ ਆਪਣੇ ਤੋਂ ਦੂਰ ਨਾ ਕਰੋ । ਮੈਨੂੰ ਆਪਣੇ ਚਰਨਾਂ ਵਿਚ ਹੀ ਰਹਿਣ ਦਿਓ । ਗੁਰੂ ਜੀ ਨੇ ਫੇਰ ਕਿਹਾ ਕਿ ਤੁਹਾਡਾ ਆਪਣੀ ਵੱਡੀ ਭੈਣ ਸੁੰਦਰ ਕੌਰ ਜੀ ਕੋਲ ਰਹਿਣਾ ਜ਼ਿਆਦਾ ਉਚਿਤ ਹੈ । ਦੂਸਰੇ ਖਾਲਸਾ ਪੰਥ ਤੁਹਾਡੇ ਕੋਲ ਹੋਵੇਗਾ ਉਹ ਤੁਹਾਡਾ ਹੁਕਮ ਮੰਨ ਕੇ ਤੁਹਾਡੀ ਸੇਵਾ ਕਰੇਗਾ । **ਗੁਰੂ ਸਾਹਿਬ ਜੀ ਨੇ ਮਾਤਾ ਸਾਹਿਬ ਕੌਰ ਜੀ ਨੂੰ ਪੰਜ ਸ਼ਸਤਰ : ਇਕ ਖੰਜਰ, ਦੋ ਜਮਧਰ, ਇਕ ਕਿਰਪਾਨ ਅਤੇ ਇਕ ਖੰਡਾ ਨਾਲ ਲੈ ਜਾਣ** ਲਈ ਦਿੱਤੇ । ਉਹਨਾਂ ਕਿਹਾ ਕਿ ਇਹਨਾਂ ਸ਼ਸਤਰਾਂ ਦੇ ਦਰਸ਼ਨ ਹੀ ਸਾਡੇ ਦਰਸ਼ਨ ਹੋਣਗੇ । ਇਹ ਸ਼ਸਤਰ ਛੇਵੇਂ ਗੁਰੂ ਗੁਰੂ ਹਰਿਗੋਬਿੰਦ ਸਿੰਘ ਜੀ ਦੇ ਸਨ । ਇਹਨਾਂ ਨੂੰ ਬੜੇ ਸਨਮਾਨ ਨਾਲ ਰੱਖਣ ਲਈ ਕਿਹਾ । ਅੱਜ ਕਲ ਇਹ ਸ਼ਸਤਰ ਗੁਰਦੁਆਰਾ ਰਕਾਬ ਗੰਜ ਦਿਲੀ ਵਿਚ ਹਨ । ਕਿਹਾ ਜਾਂਦਾ ਹੈ ਕਿ ਗੁਰੂ ਸਾਹਿਬ ਨੇ ਮਾਤਾ ਸਾਹਿਬ ਕੌਰ ਨੂੰ ਹੁਕਮਨਾਮਿਆਂ ਵਿਚ ਇਕ ਖਾਸ ਚਿੰਨ੍ਹ ਵਰਤਣ ਦਾ ਅਧਿਕਾਰ ਵੀ ਦਿੱਤਾ । ਇਹ ਚਿੰਨ੍ਹ ਉਹੋ ਸੀ ਜੋ ਗੁਰੂ ਸਾਹਿਬ ਆਪਣੇ ਹੁਕਮਨਾਮਿਆਂ ਵਿਚ ਵਰਤਦੇ ਸਨ । ਪਿਛੋਂ ਜੋ ਸਿੱਖ ਸੰਗਤ ਦੇ ਨਾਂ ਮਾਤਾ ਜੀ ਦੇ ਹੁਕਮਨਾਮੇ ਮਿਲਦੇ ਸਨ ਉਹਨਾਂ ਤੇ ਇਹ ਚਿੰਨ੍ਹ ਅੰਕਿਤ ਮਿਲਦਾ ਹੈ ।

'ਗੁਰਦੁਆਰਾ ਮਾਤਾ ਸਾਹਿਬ ਦੇਵਾਂ' ਮਾਤਾ ਸਾਹਿਬ ਕੌਰ ਜੀ ਦਾ ਨਿਵਾਸ ਸਥਾਨ, ਜੋ ਨਾਦੇੜ ਵਿਚ ਹੈ, ਗੋਦਾਵਰੀ ਦੇ ਨਜ਼ਦੀਕ ਹੈ । ਏਕਾਂਤ ਦਾ ਸਮਾਂ ਉਹ ਏਸੇ ਸਥਾਨ ਤੇ ਹੀ ਬਿਤਾਇਆ ਕਰਦੇ ਸਨ ।

ਨਾਦੇੜ ਤੋਂ ਮਾਤਾ ਸਾਹਿਬ ਕੌਰ ਆਪਣੇ ਕੁਝ ਸਾਥੀਆਂ ਸਮੇਤ ਦਿੱਲੀ ਪੁੱਜੇ । ਇਥੇ ਉਹਨਾਂ ਦਾ ਨਿੱਘਾ ਸੁਆਗਤ ਕੀਤਾ ਗਿਆ । ਉਹਨਾਂ ਆਪਣਾ ਨਿਵਾਸ ਸਥਾਨ, ਮਾਤਾ ਸੁੰਦਰੀ ਜੀ ਦੇ ਨਾਲ ਹੀ ਕੂਚਾ ਦਿਲਵਾਲੀ ਸਿੰਘਾਂ, ਅਜਮੇਰੀ ਗੇਟ, ਰੱਖਿਆ । ਮਾਤਾ ਜੀ ਦਾ ਆਉਣਾ ਸੁਣ ਕੇ ਸਿੱਖ ਸੰਗਤਾਂ ਉਹਨਾਂ ਦੇ ਦਰਸ਼ਨਾਂ ਲਈ ਹਜ਼ਾਰਾਂ ਦੀ ਗਿਣਤੀ ਵਿਚ ਆਉਣ ਲੱਗੀਆਂ । ਨਾਦੇੜ ਚੂੰਕਿ ਦੂਰ ਦਾ ਸਥਾਨ ਸੀ ਉਥੇ ਸੰਗਤ ਦਾ ਪੁੱਜਣਾ ਕੁਝ ਔਖਾ ਸੀ । ਸੰਗਤ ਮਾਤਾਵਾਂ ਦੇ ਦਰਸ਼ਨ ਕਰਕੇ ਅਤੇ ਕਾਰ-ਭੇਟ ਦੇ ਕੇ ਆਪਣੀਆਂ ਮਨੋਂ-ਕਾਮਨਾ ਪੂਰੀਆਂ ਕਰਨ ਲਗੀ । ਮਾਤਾ ਸਾਹਿਬ ਕੌਰ ਨੇ ਗੁਰੂ ਜੀ ਵਲੋਂ ਬਖਸ਼ੇ ਹੋਏ ਸ਼ਸਤਰਾਂ ਨੂੰ ਬੜੇ ਅਦਬ ਸਹਿਤ ਰਖਿਆ ਅਤੇ ਸ਼ਸ਼ਤਰਾਂ ਵਿਚੋਂ ਨਿੱਤ ਸਾਹਿਬਾਂ ਦਾ ਦੀਦਾਰ ਕਰਦੇ ਰਹੇ । ਭਾਵੇਂ ਮਾਤਾ ਜੀ ਨੂੰ ਗੁਰੂ ਸਾਹਿਬ ਦਾ ਵਿਛੋੜਾ ਬਹੁਤ ਸਤਾਉਂਦਾ ਸੀ ਪਰ ਗੁਰੂ ਜੀ ਦੇ ਉਪਦੇਸ਼ਾਂ ਨੂੰ ਯਾਦ ਕਰਕੇ ਮਨ ਨੂੰ ਧਾਰਸ ਦੇ ਲੈਂਦੇ ਸਨ । ਦਿੱਲੀ ਵਿਖੇ ਮਾਤਾਵਾਂ ਨੂੰ ਗੁਰੂ ਜੀ ਬਾਰੇ ਲਗਾਤਾਰ ਜਾਣਕਾਰੀ ਮਿਲਦੀ ਰਹਿੰਦੀ ਸੀ । ਉਹਨਾਂ ਨੂੰ

ਗੁਰੂ ਜੀ ਤੇ ਹੋਏ ਵਿਸਾਹਘਾਤੀ ਪਠਾਣਾਂ ਦੇ ਕਾਤਲਾਨਾ ਹਮਲੇ ਅਤੇ ਫੇਰ ਉਹਨਾਂ ਦੇ ਸੇਹਤਮੰਦ ਹੋਣ ਦੀ ਜਾਣਕਾਰੀ ਵੀ ਪ੍ਰਾਪਤ ਹੋਈ। ਕੁਝ ਦਿਨਾਂ ਪਿਛੋਂ ਉਹਨਾਂ ਨੂੰ ਗੁਰੂ ਸਾਹਿਬ ਜੀ ਦੇ ਅਕਾਲ ਚਲਾਣੇ ਦੀ ਹਿਰਦੇ-ਵੇਧਕ ਖ਼ਬਰ ਮਿਲੀ। ਇਹ ਇਕ ਅਸਹਿ ਸਦਮਾ ਸੀ ਪਰੰਤੂ ਉਹਨਾਂ ਇਸ ਨੂੰ ਅਕਾਲ ਪੁਰਖ ਦਾ ਭਾਣਾ ਜਾਣ ਕੇ ਸਬਰ ਦਾ ਘੁੱਟ ਭਰ ਲਿਆ ਅਤੇ ਸਮੇਂ ਨਾਲ ਚਲਣ ਦਾ ਦ੍ਰਿੜ ਇਰਾਦਾ ਬਣਾ ਲਿਆ।

ਮਾਤਾ ਸਾਹਿਬ ਕੌਰ ਨੇ ਆਪਣੇ ਜੀਵਨ ਦਾ ਬਾਕੀ ਸਮਾ ਮਾਤਾ ਸੁੰਦਰ ਕੌਰ ਜੀ ਦੇ ਵਿਸ਼ੇਸ਼ ਸਹਿਯੋਗੀ ਬਣ ਕੇ ਗੁਜਾਰਿਆ। ਮਾਤਾ ਸੁੰਦਰ ਕੌਰ ਜੀ ਵੀ ਆਪ ਨੂੰ ਆਪਣੀ ਛੋਟੀ ਭੈਣ ਹੀ ਸਮਝਦੇ ਸਨ। ਇਹ ਦੋਵੇਂ ਇਕ ਦੂਜੇ ਦੇ ਸੁਖ ਦੁੱਖ ਦੀਆਂ ਸਾਂਝੀਵਾਲ ਰਹੀਆਂ ਕਿਉਂਕਿ ਦੋਹਾਂ ਦਾ ਉਦੇਸ਼ ਸਾਂਝਾ ਸੀ।

ਗੁਰੂ ਗੋਬਿੰਦ ਸਿੰਘ ਜੀ ਦੇ ਅਕਾਲ ਚਲਾਣੇ ਪਿਛੋਂ ਮਾਤਾਵਾਂ ਨੇ ਖਾਲਸਾ ਪੰਥ ਦੀ ਬੜੇ ਸੁਚੱਜੇ ਢੰਗ ਨਾਲ ਅਗਵਾਈ ਕੀਤੀ। ਉਹਨਾਂ ਕੌਮੀ ਜਥੇਬੰਦੀ ਨਿਗਰ ਕਰਨ ਵਿਚ ਆਪਣਾ ਵਿਸ਼ੇਸ਼ ਯੋਗਦਾਨ ਪਾਇਆ। ਅਧਿਆਤਮਕ ਖੇਤਰ ਵਿਚ ਵੀ ਮਾਤਾ ਸਾਹਿਬ ਕੌਰ ਜੀ ਨੇ ਯੋਗ ਨਿਗਰਾਨ ਅਤੇ ਉਸਾਰੂ ਅਗਵਾਈ ਦਿੱਤੀ। ਇਥੇ ਇਹ ਲਿਖਣਾ ਉਚਿਤ ਹੋਵੇਗਾ ਕਿ ਮਾਤਾ ਜੀ ਦੇ ਸੁਭਾਓ ਅਨੁਸਾਰ ਆਗਿਆਕਾਰਤਾ ਉਹਨਾਂ ਦਾ ਇਕ ਗੁਣ ਸੀ ਅਤੇ ਉਹਨਾਂ ਮਾਤਾ ਸੁੰਦਰੀ ਕੌਰ ਦੀ ਹਰ ਆਗਿਆ ਦਾ ਪਾਲਣ ਕੀਤਾ ਤੇ ਸਾਥ ਦਿੱਤਾ। ਕਿਹਾ ਜਾਂਦਾ ਹੈ ਕਿ ਕੁੱਝ ਸਮੇਂ ਲਈ ਮਾਤਾਵਾਂ ਦਿੱਲੀ ਨੂੰ ਛੱਡ ਕੇ ਮਥਰਾ ਚਲੀਆਂ ਗਈਆਂ। ਮਥਰਾ ਜੈਪੁਰ ਦੇ ਰਾਜੇ ਜੈ ਸਿੰਘ ਦੀ ਰਿਆਸਤ ਵਿਚ ਸੀ ਅਤੇ ਜੈ ਸਿੰਘ ਗੁਰੂ ਜੀ ਦਾ ਸ਼ਰਧਾਲੂ ਸੀ। ਰਾਹ ਵਿਚ ਕੁੱਝ ਦਿਨ ਉਹ ਭਰਤਪੁਰ ਵੀ ਠਹਿਰੀਆਂ। ਇਥੋਂ ਦੇ ਰਾਜੇ ਨੇ ਵੀ ਉਹਨਾਂ ਦੀ ਬਹੁਤ ਟਹਿਲ ਸੇਵਾ ਕੀਤੀ। ਇਹ ਰਾਜਾ ਵੀ ਗੁਰੂ ਜੀ ਦਾ ਸ਼ਰਧਾਲੂ ਸੀ। ਜਦੋਂ ਜੈਪੁਰ ਦੇ ਰਾਜੇ ਜੈ ਸਿੰਘ ਨੂੰ ਮਾਤਾਵਾਂ ਦੀ ਮਥਰਾ ਵਿਚ ਆਮਦ ਦਾ ਪਤਾ ਲਗਾ ਤਾਂ ਉਹ ਆਪ ਉਹਨਾਂ ਦੀ ਸੇਵਾ ਵਿਚ ਹਾਜ਼ਰ ਹੋਇਆ। ਉਹਨਾਂ ਦੇ ਰਹਿਣ ਦਾ ਯੋਗ ਪ੍ਰਬੰਧ ਕੀਤਾ। ਉਹਨਾਂ ਆਪਣੇ ਕਰਮਚਾਰੀਆਂ ਨੂੰ ਮਾਤਾਵਾਂ ਦੀ ਸੇਵਾ ਅਤੇ ਡੇਰੇ ਦਾ ਪ੍ਰਬੰਧ ਕਰਨ ਦਾ ਹੁਕਮ ਦਿੱਤਾ। ਜਿਥੇ ਮਾਤਾਵਾਂ ਠਹਿਰੀਆਂ ਸਨ ਉਸ ਸਥਾਨ ਤੇ ਅੱਜ ਇਕ ਹਵੇਲੀ ਹੈ ਜਿਸਨੂੰ ਮਾਤਾਵਾਂ ਦੀ ਹਵੇਲੀ ਕਰਕੇ ਯਾਦ ਕੀਤਾ ਜਾਂਦਾ ਹੈ।

ਕੁੱਝ ਸਮਾਂ ਮਥਰਾ ਬੀਤਾਉਣ ਉਪਰੰਤ ਮਾਤਾਵਾਂ ਇਕ ਵਾਰ ਫਿਰ ਦਿੱਲੀ ਵਾਪਸ ਪਰਤ ਆਈਆਂ। ਸਿੱਖ ਸੰਗਤਾਂ ਬੜੀ ਭਾਰੀ ਗਿਣਤੀ ਵਿਚ ਫੇਰ ਉਥੇ ਉਹਨਾਂ ਦੇ ਦਰਸ਼ਨਾਂ ਲਈ ਆਉਣ ਲਗੀਆਂ।

ਮਾਤਾ ਸੁੰਦਰੀ ਜੀ ਨੇ ਜੋ ਸਭ ਤੋਂ ਵੱਧ ਮਹੱਤਵਪੂਰਣ ਕਾਰਜ ਕੀਤਾ, ਉਹ ਸੀ,

ਦਸਵੇਂ ਗੁਰੂ ਜੀ ਦੀਆਂ ਰਚਨਾਵਾਂ ਨੂੰ ਲਭਵਾ ਕੇ ਦਸਮ ਗ੍ਰੰਥ ਦਾ ਸੰਪਾਦਨ ਕਰਾਉਣਾ। ਇਸ ਤੱਥ ਨਾਲ ਭਾਈ ਕਾਨ੍ਹ ਸਿੰਘ ਨਾਭਾ ਵੀ ਸਹਿਮਤ ਹਨ।[20] ਇਹ ਕੰਮ ਔਖਾ ਸੀ ਜਿਵੇਂ ਕਿ ਸਾਨੂੰ ਮਾਲੂਮ ਹੀ ਹੈ ਕਿ 1705 ਈ. ਵਿਚ ਆਨੰਦਪੁਰ ਸਾਹਿਬ ਖਾਲੀ ਕਰਨ ਪਿਛੋਂ ਜਦੋਂ ਗੁਰੂ ਸਾਹਿਬ ਆਪਣੇ ਸਾਥੀਆਂ ਸਮੇਤ ਸਰਸਾ ਨਦੀ ਨੂੰ ਪਾਰ ਕਰ ਰਹੇ ਸਨ ਤਾਂ ਬਹੁਤ ਸਾਰੀਆਂ ਅਣਮੋਲ ਰਚਨਾਵਾਂ ਉਸ ਵਿਚ ਰੁੜ ਗਈਆਂ ਸਨ। ਮਾਤਾਵਾਂ ਦੇ ਕਹਿਣ ਤੇ ਭਾਈ ਮਨੀ ਸਿੰਘ ਨੇ ਬੜੀ ਮੁਸ਼ਕਿਲ ਨਾਲ ਰਚਨਾਵਾਂ ਨੂੰ ਇੱਕਠਾ ਕੀਤਾ। ਉਹ ਇਸ ਮਹਾਨ ਕਾਰਜ ਨੂੰ ਮਾਤਾਵਾਂ ਦੀ ਪ੍ਰੇਰਣਾ ਅਤੇ ਸਦਕਾ ਹੀ ਨੇਪਰੇ ਚੜ੍ਹਾ ਸਕਿਆ। ਏਥੇ ਇਹ ਲਿਖਣਾ ਵੀ ਅਨੁਚਿਤ ਨਹੀਂ ਹੋਵੇਗਾ ਕਿ ਮਾਤਾ ਸਾਹਿਬ ਕੌਰ ਵੀ ਇਸ ਕੰਮ ਵਿਚ ਬਹੁਤ ਦਿਲਚਸਪੀ ਲੈਂਦੇ ਸਨ। ਉਹ ਹਰ ਵੇਲੇ ਖਿੜੇ ਮੱਥੇ ਆਪਣੀ ਵੱਡੀ ਭੈਣ ਦੇ ਕੰਮ ਵਿਚ ਹੱਥ ਵਟਾਉਂਦੇ ਸਨ। ਮਾਤਾ ਜੀ ਦੀ ਦਿਲਚਸਪੀ ਦੀ ਉਦਾਹਰਣ ਸਾਨੂੰ ਭਾਈ ਮਨੀ ਸਿੰਘ ਦੀ ਮਾਤਾ ਸੁੰਦਰੀ ਦੇ ਨਾਂ ਜੋ ਇਕ ਇਤਿਹਾਸਕ ਚਿੱਠੀ ਜੋ 'ਸਬਦ ਮੂਰਤਿ' ਪੁਸਤਕ ਵਿਚ ਸੰਕਲਿਤ ਕੀਤੀ ਗਈ ਮਿਲਦੀ ਹੈ ਉਸ ਵਿਚ ਪੰਜਾਬ ਦੇ ਉਸ ਵੇਲੇ ਦੇ ਹਾਲਾਤ ਤੋਂ ਇਲਾਵਾ ਇਹ ਵੀ ਲਿਖਿਆ ਗਿਆ ਹੈ ਕਿ "ਇਹ ਪੋਥੀ ਮਾਤਾ ਸਾਹਿਬ ਦੇਵਾਂ ਦੇ ਮਹੱਲ ਸੀਹਾਂ ਸਿੰਘ ਨੂੰ ਭਿਜਵਾ ਦੇਣਾ।" ਇਸ ਤੋਂ ਸਪਸ਼ਟ ਹੁੰਦਾ ਹੈ ਕਿ ਦਸਮ ਗੁਰੂ ਜੀ ਦੀ ਬਾਣੀ ਇਕੱਠੀ ਕਰਨ ਵਿਚ ਉਹਨਾਂ ਦਾ ਵੀ ਯੋਗਦਾਨ ਸੀ। ਲੰਗਰ ਦੇ ਕੰਮ ਦੀ ਦੇਖ ਭਾਲ ਵੀ ਮਾਤਾ ਸਾਹਿਬ ਕੌਰ ਜੀ ਕਰਦੇ ਰਹੇ।

ਹੁਕਮਨਾਮਿਆਂ ਦੀ ਧਾਰਮਿਕ ਮਾਨਤਾ ਤਾਂ ਸ਼ੁਰੂ ਤੋਂ ਹੀ ਰਹੀ ਹੈ। ਸਮਾਂ ਬੀਤਣ ਨਾਲ ਹੁਕਮਨਾਮੇ ਧਾਰਮਿਕ ਮਾਨਤਾ ਦੇ ਨਾਲੋਂ ਨਾਲ ਇਤਿਹਾਸਕ ਵਿਸ਼ੇਸ਼ਤਾ ਵਾਲੀਆਂ ਲਿਖਤਾਂ ਵੀ ਬਣ ਗਏ ਅਤੇ ਆਪਣੇ ਸਮੇਂ ਦੇ ਇਤਿਹਾਸ ਲਈ ਵਡਮੁਲੇ ਮੂਲ ਸੋਮੇ ਹੋ ਗਏ। ਗੁਰੂ ਅਰਜਨ, ਗੁਰੂ ਹਰਿਗੋਬਿੰਦ, ਮਾਤਾ ਗੁਜਰੀ, ਗੁਰੂ ਗੋਬਿੰਦ ਸਿੰਘ, ਬੰਦਾ ਸਿੰਘ ਬਹਾਦਰ, ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਕੌਰ ਦੇ ਹੁਕਮਨਾਮੇ ਪ੍ਰਾਪਤ ਹੋਏ ਹਨ।[21] ਜਿਥੇ ਸੰਗਤ ਦੇ ਨਾਂ ਮਾਤਾ ਸੁੰਦਰੀ ਜੀ ਦੇ ਹੁਕਮਨਾਮਿਆਂ ਦੀ ਗਿਣਤੀ ਨੌਂ ਹੈ ਉਥੇ ਮਾਤਾ ਸਾਹਿਬ ਕੌਰ ਦੇ ਹੁਕਮਨਾਮਿਆਂ ਦੀ ਗਿਣਤੀ ਵੀ ਨੌਂ ਹੀ ਹੈ।[22] ਮਾਤਾ ਜੀ ਦੇ ਹੁਕਮਨਾਮੇ ਉਹਨਾਂ ਦੀ ਲਿਖਤ '੧ਓ ਸਤਿਗੁਰੂ ਜੀ' ਸ੍ਰੀ ਮਾਤਾ ਜੀ ਦਾ ਆਗਿਆ ਹੈ ਨਾਲ ਸ਼ੁਰੂ ਹੁੰਦੀ ਹੈ ਅਤੇ ਅੰਤ ਵਿਚ ਸੰਮਤ, ਮਿਤੀ ਅਤੇ ਸਤਰਾਂ ਦੀ ਗਿਣਤੀ ਦਿੱਤੀ ਹੋਈ ਹੈ। ਹੁਕਮਨਾਮੇ ਨੰਬਰ 75,77,78 ਪਰ ਸ੍ਰੀ ਮਾਤਾ ਸਾਹਿਬ ਦੇਵੀ ਜੀ ਦਾ ਨਾਉਂ

---

20. ਭਾਈ ਕਾਨ੍ਹ ਸਿੰਘ, 'ਉਹੀ', ਪੰਨਾ 46.
21. 'ਹੁਕਮਨਾਮੇ' (ਸੰਪਾਦਿਤ), ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨੇ 62-236.
22. 'ਹੁਕਮਨਾਮੇ' ਨੰਬਰ 74, 75, 77, 78, 81 ਤੋਂ 85.

ਦਿਤਾ ਹੋਇਆ ਹੈ। ਇਸ ਨੇ ਉਹਨਾਂ ਦੀ ਲਿਖਤ ਨੂੰ ਪਛਾਨਣ ਦੀ ਸਹੂਲਤ ਪੈਦਾ ਕਰ ਦਿਤੀ ਹੈ।

ਮਾਤਾ ਸਾਹਿਬ ਦੇਵੀ ਜੀ ਦੇ ਹੁਕਮਨਾਮੇ ਆਮ ਤੌਰ ਤੇ ਗੁਰੂ ਦੇ ਲੰਗਰ ਲਈ ਕਾਰ-ਭੇਟਾ ਸੰਬੰਧੀ ਹਨ। ਉਹਨਾਂ ਦੀ ਗਿਣਤੀ ਛੇ ਹੈ ਪਰੰਤੂ ਕੁਝ ਅਜਿਹੇ ਭੀ ਹਨ ਜਿਨ੍ਹਾਂ ਵਿਚ ਸੰਗਤਾਂ ਦੀਆਂ ਤਕਲੀਫਾਂ ਅਤੇ ਲੋੜਾਂ ਨੂੰ ਮੁੱਖ ਰੱਖ ਕੇ ਉਨ੍ਹਾਂ ਦੀ ਨਵਿਰਤੀ ਲਈ ਕੀਤੇ ਗਏ ਯਤਨਾਂ ਦੀ ਜ਼ਿਕਰ ਹੈ। ਮਾਤਾ ਜੀ ਨੇ ਸਰਬਤ ਕਬੀਲਾ ਭਾਈ ਰਾਮੇ ਫੂਲ ਕੇ, ਭਾਈ ਆਲਮ ਸਿੰਘ ਜਮਾਇਤਦਾਰ, ਸੰਗਤ ਪਟਣਾ ਸਾਹਿਬ, ਸਰਬਤਿ ਖਾਲਸਾ ਵਾਸੀ ਬਨਾਰਸ, ਖਾਲਸਾ ਵਾਸੀ ਪਟਣ ਸ਼ੇਖ ਫਰੀਦ ਜੋਗ, ਖਾਲਸਾ ਪਟਣ ਵਾਸੀ ਫਰੀਦ ਜੋਗ, ਖਾਲਸਾ ਵਾਸੀ ਨਉਸ਼ਹਰਾ ਪੰਨੂਆਂ, ਖਾਲਸਾ ਵਾਸੀ ਪਟਣ ਸ਼ੇਖ ਫਰੀਦ, ਭਾਈ ਮਾਨ ਸਿੰਘ ਨੂੰ ਹੁਕਮਨਾਮੇ ਲਿਖੇ। ਉਦਾਹਰਣ ਦੇ ਤੌਰ ਤੇ ਜੋ ਹੁਕਮਨਾਮਾ ਮਾਤਾ ਸਾਹਿਬ ਕੌਰ ਜੀ ਨੇ 30 ਦਸੰਬਰ 1734 ਈ. ਨੂੰ ਭਾਈ ਮਾਨ ਸਿੰਘ ਜੋਗ ਲਿਖਿਆ ਉਸ ਵਿਚ ਪਟਣ ਸ਼ੇਖ ਫਰੀਦ ਵਿਚ ਸਿੱਖ ਸੰਗਤਾਂ ਦੀ ਸਹੂਲਤ ਲਈ ਇਕ ਅੱਛਾ ਨਵਾਂ ਖੂਹ ਲਗਵਾਉਣ ਲਈ ਕਿਹਾ ਗਿਆ ਹੈ :

> ਭਾਈ ਮਾਨ ਸਿੰਘ ਗੁਰੂ ਰਖੇਗਾ ਗੁਰੂ ਗੁਰੂ ਜਪਣਾ ਜਨਮ ਸਵਾਰਣਾ ਅਗੇ ਭਾਈ ਬਿਨਤੇ ਕੀ ਮਾਰਫਤ ਖੂਹ ਪਟਣ ਸ਼ੇਖ ਫਰੀਦ ਦੇ ਵਿਚ ਨਵਾਂ ਬਣਵਾਇ ਦੇਵਣਾ ਜੋ ਕੁਛ ਲਗੈ ਸੋ ਸਰਕਾਰ ਦੇ ਲੇਖੇ ਲਾਵਣਾ ਜੋ ਸਿਖ ਪਾਣੀ ਪੀਵਣਗੇ ਭਲਾ ਹੋਗ...ਖੂਹ ਹੱਛਾ ਬਣਵਾਇ ਦੇਵਣਾ।[23]

ਗੁਰੂ ਘਰ ਵਿਚ ਫਰੀਦ ਜੀ ਦਾ ਪੂਰਾ ਸਨਮਾਨ ਕੀਤਾ ਜਾਂਦਾ ਸੀ। ਇਸ ਗੱਲ ਦੀ ਗਵਾਹੀ ਸਾਨੂੰ ਉਹਨਾਂ ਦੇ ਸਲੋਕ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਤੋਂ ਮਿਲ ਜਾਂਦੀ ਹੈ। ਮਾਤਾ ਜੀ ਦੇ ਮਨ ਵਿਚ ਵੀ ਉਹਨਾਂ ਦਾ ਪੂਰਾ ਆਦਰ ਸੀ। ਸਿੱਖ ਸੰਗਤ ਪਟਣ ਸ਼ੇਖ ਫਰੀਦ ਸਥਾਨ ਤੇ ਜ਼ਰੂਰ ਦਰਸ਼ਨ ਕਰਨ ਜਾਂਦੀ ਹੋਵੇਗੀ ਅਤੇ ਉਹਨਾਂ ਨੂੰ ਪਾਣੀ ਆਦਿ ਦੀ ਤੰਗੀ ਹੁੰਦੀ ਹੋਵੇਗੀ। ਮਾਤਾ ਸਾਹਿਬ ਕੌਰ ਜੀ ਨੇ ਸਿੱਖ ਸੰਗਤ ਦੀ ਇਸ ਤਕਲੀਫ ਨੂੰ ਮੁੱਖ ਕੇ ਨਵਾਂ ਖੂਹ ਲਗਵਾਉਣ ਦਾ ਹੁਕਮ ਦਿੱਤਾ।

ਮਾਤਾ ਸਾਹਿਬ ਕੌਰ ਜੀ ਨੇ ਭਾਈ ਦੂਨਾ, ਭਾਈ ਸਭਾ, ਭਾਈ ਆਲਾ ਕਬੀਲਾ ਭਾਈ ਰਾਮੇ ਫੂਲ ਨੂੰ ਲਿਖਿਆ "ਕਿਆ ਤੁਸੀਂ ਮਾਤਾ ਸੁੰਦਰੀ ਦੇ ਬਖਰੇ ਆਏ ਹੋ ਅਸਾਂ ਤੁਹਾਡੇ ਘਰੁ ਨ ਨਿਰਾਸਿ ਨਾਹ ਕਿਆ ਗੁਰੂ ਕਾ ਘਰੁ ਇਕੋ ਕਰਿ ਜਾਨਣਾ ਤੁਹਾਡਾ ਭਲਾ

---

23. 'ਉਹੀ', ਪੰਨਾ 231.

ਹੋਸੀ ਤੁਸਾਡੀ ਸੇਵਾ ਦਰਗਾਹ ਗੁਰੂ ਕੀ ਥਾਇ ਪਾਉਸੀ...[24]

ਇਸ ਹੁਕਮਨਾਮੇ ਤੋਂ ਸਪਸ਼ਟ ਹੈ ਕਿ ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰੀ ਜੀ ਵਿਚ ਕੋਈ ਮਤ-ਭੇਦ ਨਹੀਂ ਸੀ। ਦੋਹਾਂ ਦਾ ਮੰਤਵ ਵੀ ਇਕੋ ਹੀ ਸੀ। ਦੋਵੇਂ ਗੁਰੂ ਦਾ ਲੰਗਰ ਚਲਾਉਣ ਲਈ ਵੱਖ ਵੱਖ ਥਾਵਾਂ ਦੀ ਸੰਗਤ ਨੂੰ ਹੁਕਮਨਾਮੇ ਭੇਜਦੇ ਰਹੇ।

ਮਾਤਾ ਸਾਹਿਬ ਕੌਰ ਜੀ ਦੇ ਜੋਤੀ-ਜੋਤ ਸਮਾਉਣ ਦੇ ਸਾਲ ਬਾਰੇ ਕਈ ਭੁਲੇਖੇ ਹਨ। ਭਾਈ ਸੰਤੋਖ ਸਿੰਘ ਨੇ ਤਾਂ ਸਿਰਫ ਤਿਥ ਹੀ ਲਿਖੀ ਹੈ ਕਿ ਉਹ ਇਕਾਦਸੀ ਵਾਲੇ ਦਿਨ ਸਚ ਖੰਡ ਨੂੰ ਪਿਆਨਾ ਕਰਕੇ ਆਪਣੀ ਪਤੀ ਦੇ ਚਰਨਾਂ ਵਿਚ ਜਾ ਬਿਰਾਜੇ।

ਇਸ ਬਿਧਿ ਕੇਤਿਕ ਸਮਾ ਬਿਤਾਵਾ।
ਪੁਨ ਦਿਨ ਅੰਤ ਆਇ ਨਿਯਰਾਵਾ।
ਤਿਥਿ ਇਕਾਦਸੀ ਮਹਿ ਤਜਿ ਪ੍ਰਾਨ।
ਪਹੁੰਚੀ ਪਤਿ ਢਿਗ ਠਾਨਤਿ ਧਯਾਨ।[25]

ਪੰਡਤ ਤਾਰਾ ਸਿੰਘ ਨਰੋਤਮ ਅਤੇ ਗਿਆਨੀ ਠਾਕੁਰ ਸਿੰਘ ਲਿਖਦੇ ਹਨ ਕਿ ਮਾਤਾ ਸਾਹਿਬ ਕੌਰ ਦਾ ਅਕਾਲ ਚਲਾਣਾ 27 ਅਸੂ 1804 ਬਿਕਰਮੀ[26] (1747 ਈ.) ਨੂੰ ਹੋਇਆ। ਇਹਨਾਂ ਨੂੰ ਭੁਲੇਖਾ ਲਗਾ ਜਾਪਦਾ ਹੈ ਕਿਉਂਕਿ ਇਸ ਦਿਨ ਮਾਤਾ ਸੁੰਦਰ ਕੌਰ ਜੀ ਪ੍ਰਲੋਕ ਗਮਨ ਕਰ ਸਨ।

ਕੇਸਰ ਸਿੰਘ-ਛਿਬਰ ਲਿਖਦਾ ਹੈ ਕਿ :

ਸੰਮਤ ਸਤਾਰਾ ਸੋ ਅਠਾਸੀ ਜਬ ਗਏ ਤਬ ਮਾਤਾ
ਸਾਹਿਬ ਦੇਈ ਜੀ ਦਿਲਿਉ ਸਰਪੁਰ ਨੂੰ ਸਿਧ ਕਰਤ ਭਏ।[27]

ਕੇਸਰ ਸਿੰਘ ਦਾ ਕਥਨ ਵੀ ਠੀਕ ਨਹੀਂ ਮੰਨਿਆ ਜਾ ਸਕਦਾ ਕਿਉਂਕਿ ਮਾਤਾ ਸਾਹਿਬ ਕੌਰ ਜੀ ਵਲੋਂ ਸੰਗਤ ਦੇ ਨਾਂ ਲਿਖੇ 1732-1734 ਈ.[28] ਤੋਂ ਪਿਛੋਂ ਦੇ ਹੁਕਮਨਾਮੇ ਮਿਲਦੇ ਹਨ। ਸੋ ਮਾਤਾ ਜੀ ਦਾ ਅਕਾਲ ਚਲਾਣਾ 1734 ਈ. ਦੇ ਪਿਛੋਂ ਦਾ ਹੈ। ਪ੍ਰਮਾਣਿਕ ਸਰੋਤ ਦੀ ਅਣਹੋਂਦ ਕਾਰਨ ਇਸ ਸਾਲ ਬਾਰੇ ਪੱਕੇ ਤੌਰ ਤੇ ਕੁਝ ਵੀ ਨਹੀਂ ਕਿਹਾ ਜਾ ਸਕਦਾ ਪਰੰਤੂ ਇਹ ਸਹੀ ਹੈ ਕਿ ਉਹਨਾਂ ਦਾ ਅਕਾਲ ਚਲਾਣਾ 1790 ਬਿਕਰਮੀ

---

24. 'ਹੁਕਮਨਾਮੇ', ਨੰਬਰ 74, ਪੰਨਾ 209.
25. ਭਾਈ ਸੰਤੋਖ ਸਿੰਘ, 'ਉਹੀ' ਅਰਸੂ 26, ਐਨ 2.
26. ਤਾਰਾ ਸਿੰਘ ਨਰੋਤਮ, 'ਸ੍ਰੀ ਗੁਰੂ ਤੀਰਥ ਸੰਗ੍ਰਿਹ' ਅੰਮ੍ਰਿਤਸਰ, 1941, ਪੰਨਾ 106,
27. ਕੇਸਰ ਸਿੰਘ ਛਿਬਰ, 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ', 'ਪਰਖ' ਚੰਡੀਗੜ੍ਹ, ਪੰਨਾ 185 1972.
28. 'ਹੁਕਮਨਾਮੇ' ਨੰਬਰ 83-85.

(1743 ਈ.) ਦੇ ਲਗਪਗ ਹੋਇਆ।

ਮਾਤਾ ਜੀ ਦਾ ਸਸਕਾਰ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਦੇਹੁਰੇ ਪਾਸ ਕੀਤਾ ਗਿਆ।

ਸ੍ਰੀ ਹਰਿ ਕ੍ਰਿਸ਼ਨ ਦੇਹੁਰੇ ਪਾਸ।
ਤਿਹਿ ਸਸਕਾਰੀ ਹੁਇ ਮਨ ਦਾਸ।[29]

ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਆਪਣੇ ਪਤੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਲੋਕ ਗਮਨ ਤੋਂ ਬਾਅਦ ਮਾਤਾ ਸਾਹਿਬ ਕੌਰ ਜੀ ਭਾਵੁਕਤਾ ਵਿਚ ਨਹੀਂ ਵਹਿ ਗਏ ਸਗੋਂ ਦ੍ਰਿੜਤਾ ਅਤੇ ਸਿਰੜ ਨਾਲ ਪੂਜਨੀਕ ਪਤੀ ਦੇ ਬਾਕੀ ਰਹਿ ਗਏ ਕਾਰਜਾਂ ਨੂੰ ਪੂਰਾ ਕਰਨ ਵਿਚ ਮਾਤਾ ਸੁੰਦਰੀ ਦਾ ਸਾਥ ਦੇ ਕੇ ਇਕ ਆਦਰਸ਼ ਪੇਸ਼ ਕੀਤਾ। ਅਜਿਹੀ ਅਦੁਤੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਨਹੀਂ ਮਿਲਦੀ।

29. ਭਾਈ ਸੰਤੋਖ ਸਿੰਘ, 'ਉਹੀ', ਪੰਨਾ 6346.

# ਪੁਸਤਕ ਸੂਚੀ

## ਪੰਜਾਬੀ


ਅਰਜਨ, ਗੁਰੂ (ਸੰਪਾਦਿਤ), : 'ਗੁਰੂ ਗ੍ਰੰਥ ਸਾਹਿਬ', 1604.

ਗੰਡਾ ਸਿੰਘ (ਸੰਪਾਦਿਤ), : 'ਹੁਕਮਨਾਮੇ', ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967.

ਅਸ਼ੋਕ, ਸ਼ਮਸ਼ੇਰ ਸਿੰਘ (ਸੰਪਾਦਿਤ), : 'ਗੁਰੂ ਖਾਲਸਾ ਦੇ ਨਿਸ਼ਾਨ ਤੇ ਹੁਕਮਨਾਮੇ' ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ, 1967.

ਸੈਨਾਪਤਿ : 'ਸ੍ਰੀ ਗੁਰ ਸੋਭਾ' (ਸੰਪਾਦਿਤ) ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967.

ਕੋਇਰ ਸਿੰਘ 'ਗੁਰੂ ਬਿਲਾਸ ਪਾਤਸ਼ਾਹੀ ਦਸ, (1751) (ਸੰਪਾਦਿਤ), ਸ਼ਮਸ਼ੇਰ ਸਿੰਘ ਅਸ਼ੋਕ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968.

ਸੁਖਾ ਸਿੰਘ : 'ਗੁਰ ਬਿਲਾਸ ਦਸਵੀਂ ਪਾਤਸ਼ਾਹੀ' (1797), ਪੰਜਾਬ ਭਾਸ਼ਾ ਵਿਭਾਗ, ਪਟਿਆਲਾ, 1970,

ਛਿਬਰ, ਕੇਸਰ ਸਿੰਘ : 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਦਾ (1780) (ਸੰਪਾਦਿਤ), ਰਤਨ ਸਿੰਘ ਜੱਗੀ, 'ਪਰਖ', ਚੰਡੀਗੜ੍ਹ, 1972.

ਭੰਗੂ, ਰਤਨ ਸਿੰਘ : 'ਪ੍ਰਾਚੀਨ ਪੰਥ ਪ੍ਰਕਾਸ਼' (1841), ਅੰਮ੍ਰਿਤਸਰ 1962.

ਸੰਤੋਖ ਸਿੰਘ, ਭਾਈ : 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ' (ਸੰਪਾਦਿਤ), ਭਾਈ ਵੀਰ ਸਿੰਘ. ਅੰਮ੍ਰਿਤਸਰ, 1926-37, ਜਿਲਦ 13-14.

ਨਰੋਤਮ, ਤਾਰਾ ਸਿੰਘ : 'ਸ੍ਰੀ ਗੁਰ ਤੀਰਥ ਸੰਗ੍ਰਹਿ', ਟੈਪਸ ਪ੍ਰੈਸ, ਅੰਬਾਲਾ, 1884.

ਠਾਕਰ ਸਿੰਘ, ਗਿਆਨੀ : 'ਗੁਰਦੁਆਰਾ ਦਰਸ਼ਨ', ਅੰਮ੍ਰਿਤਸਰ, 1923,

ਗਿਆਨ ਸਿੰਘ, ਗਿਆਨੀ, : 'ਪੰਥ ਪ੍ਰਕਾਸ਼' (1880), ਪੰਜਾਬ ਭਾਸ਼ਾ-ਵਿਭਾਗ, ਪਟਿਆਲਾ, 1970.

: 'ਤਵਾਰੀਖ ਗੁਰੂ ਖਾਲਸਾ', ਪੰਜਾਬ ਭਾਸ਼ਾ ਵਿਭਾਗ, ਪਟਿਆਲਾ, 1970.

ਕਾਨ੍ਹ ਸਿੰਘ, ਭਾਈ : 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼'-ਇਨਸਾਈਕਲੋਪੀਡੀਆ ਔਫ ਸਿਖ ਲਿਟਰੇਚਰ, (1930) ਭਾਸ਼ਾ ਵਿਭਾਗ, ਪੰਜਾਬ, ਪਟਿਆਲਾ 1960.

ਕਰਤਾਰ ਸਿੰਘ : 'ਜੀਵਨ ਕਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ', ਲਾਹੌਰ ਬੁਕ ਸ਼ਾਪ, ਲਾਹੌਰ, 1946.

ਭਗਤ ਸਿੰਘ : 'ਰਾਸ਼ਟਰ ਵੀਰ ਗੁਰੂ ਗੋਬਿੰਦ ਸਿੰਘ, ਲਾਹੌਰ, ਬੁੱਕ ਸ਼ਾਪ, ਲੁਧਿਆਣਾ, 1964.

ਗਰਜਾ ਸਿੰਘ, ਗਿਆਨੀ : 'ਰਾਸ਼ਟਰ ਵੀਰ ਗੁਰੂ ਗੋਬਿੰਦ ਸਿੰਘ,' ਟਾਈਪ ਖਰੜਾ, ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

## ਅੰਗਰੇਜ਼ੀ

ਕਨਿਘਮ, ਜੋਸ਼ਫ : 'ਏ ਸ਼ਾਰਟ ਹਿਸਟਰੀ ਔਫ ਦੀ ਸਿਖਸ ਫਰੋਮ ਦੀ ਓਰੀਜ਼ਨ ਔਫ ਦੀ ਨੇਸ਼ਨ ਟੂ ਦੀ ਬੇਟਲਜ਼ ਔਫ ਦੀ ਸਤਲੁਜ, ਲੰਡਨ, 1849, ਚਾਂਦ ਐਂਡ ਕੰਪਨੀ, ਦਿੱਲੀ, 1966.

ਮੈਕਾਲਿਫ, ਐਮ. ਏ. : 'ਦੀ ਸਿਖ ਰਿਲੀਜਨ : ਇਟਸ ਗੁਰਜ਼, ਸੈਕਰਡ ਰਾਇਟਿੰਗਜ਼ ਐਂਡ ਆਥਰਜ਼', ਆਕਸਫੋਰਡ, 1809, ਪੰਜ ਭਾਗ ।

ਤੇਜਾ ਸਿੰਘ ਗੰਡਾ ਸਿੰਘ : 'ਏ ਸ਼ਾਰਟ ਹਿਸਟਰੀ ਔਫ ਦੀ ਸਿਖਜ਼',

ਲੌਂਗਮੈਨ, ਬੰਬਈ, 1950.

ਕਰਤਾਰ ਸਿੰਘ : 'ਲਾਇਫ ਔਫ ਗੁਰੂ ਗੋਬਿੰਦ ਸਿੰਘ : ਲਾਹੌਰ ਬੁਕ ਸ਼ਾਪ, ਲੁਧਿਆਣਾ, 1951.

ਵਰਮਾ, ਦੇਵਿੰਦਰ ਕੁਮਾਰ, : ਗੁਰੂ ਗੋਬਿੰਦ ਸਿੰਘ ਇਨ ਹਿਸਟਰੀ, ਪੀ. ਐਚ. ਡੀ. ਥੀਸਿਜ਼ ਪੰਜਾਬੀ ਯੂਨੀਵਰਸਿਟੀ, ਪਟਿਆਲਾ 1989.

**Tract No. 437 printed with the help and co-operation of :-**

1. Shri Guru Singh Sabha, Patiala.
2. Shri Guru Singh Sabha Piru Manoor Cochin.
3. Gurbani Parchar Kender, Hoshiarpur.
4. Shri Guru Kalangidhar Sewak Jatha, Bikaner.
5. Baba Teja Singh Trust, West Patel Nagar, New Delhi.
6. S. Gurcharn Singh, Jagraon.
7. S. Baldev Singh and Sons, Jagraon.
8. Giani Avtar Singh Nurani Jyoti Art Press, Jagraon.
9. S. Surjit Singh, Surjit Kaur, New Basti, Jagraon.
10. S. Man Singh, Jyoti Nagar, New Delhi.
11. S. Inder Singh, New Prem Nagar, Ludhiana.
12. Bibi Kashmir Kaur w/o S. Bachan Singh Vinipeg, Canada.
13. S. Narinderpal Singh, Nirmal Vihar, New Delhi.
14. S. Daljit Singh Niamatpur, Distt. Burdwan, W.B.
15. S. Gurcharan Singh, Indian Automobiles, Kurnul, A. P.
16. Capt. Hargobind Singh, Gobind Nagar, Dehradun.
17. S. Inderjit Singh, Sarabha Nagar, Ludhiana.
18. S. Joginder Singh, Boota Singh Wala, Patiala.

**Subscription of the Mission**

| | |
|---|---|
| India | |
| Annual | Rs. 35/- |
| Life Membership | Rs. 250/- |
| Other Countries | |
| Life Membership | Rs. 1000/- |

Published in Collaboration with Academy of Sikh Religion & Culture, Patiala and Guru Nanak Dev Vidyak Society, Patiala.